

ਪਰਸਿੱਧ ਨਾਮਧਾਰੀ ਪਰਚਾਰਕ, ਜਥੇਦਾਰ ਅਮਰ ਸਿੰਘ ਨਕੌੜਾ ਦੀ ਲੁਧਿਆਣਾ ਵਿਖੇ ਦੀਵਾਨਾਂ ਦੀ ਵੀ.ਡੀ.ਓ. ਕੈਸਿਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਵਲੋਂ ਜਥੇਦਾਰ ਜੀ ਨੂੰ ਪਿਛਲੇ ਦਿਨੀਂ ਪ੍ਰਦਾਨ ਕੀਤੀ ਗਈ।

*ਫੋਟੋ-ਸੂਬਾ ਹਰਭਜਨ ਸਿੰਘ*

<

੦ ਨਵੰਬਰ ੨੦੦੦ ਨੂੰ ਰੂਪਨਗਰ ਵਿਖੇ ਗਿਆਨੀ ਈਸ਼ਰ ਸਿੰਘ ਗੜੀਆ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸ੍ਰੀ ਦਸਮ ਗ੍ਰੰਥ ਟੀਕਾ ਭੇਟ ਕਰਦੇ ਹੋਏ। ਖੱਬੇ ਪਾਸੇ ਸੂਬਾ ਸੁਰਿੰਦਰ ਕੌਰ ਖਰਲ ਤੇ ਪਾਸੇ ਸ੍ਰ. ਭਗਵੰਤ ਸਿੰਘ ਨਾਮਧਾਰੀ ਖੜੇ ਹਨ। >





ਸ. ਦਇਆ ਸਿੰਘ ਦਾਰਾਸਲਾਮ ਤਨਜ਼ਾਨੀਆ, ਸ.ਸਵਰਨ ਸਿੰਘ ਪੂਰਥਲਾ ਅਤੇ ਸ. ਹਰਚਰਨ ਸਿੰਘ ਜਲੰਧਰ ਦੇ ਬਜ਼ੁਰਗ ਮਾਤਾ ਸ਼ਨ ਕੌਰ ਜੋ ਮਿਤਿ ੬ ਨਵੰਬਰ ਨੂੰ ਜਲੰਧਰ ਵਿਚ ਜੀਵਨ ਯਾਤਰਾ ਪੂਰਨ ਕਰ ਗਏ।



ਬਾਲ ਪਹਿਲਵਾਨ
ਰਾਜਬੀਰ ਸਿੰਘ ਗਿਲ ਨਾਮਧਾਰੀ
ਪੰਜਾਬ ਸਕੂਲ ਕੁਸ਼ਤੀ ਦਾ ਜੇਤੂ

# ਵਰਿਆਮ

ਜਨਵਰੀ ੨੦੦੧

ਜਿਲਦ-੨੬

ਅੰਕ ੩

**ਸੰਪਾਦਕ**

**ਜਗਦੀਸ਼ ਸਿੰਘ 'ਵਰਿਆਮ'**



ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
ਸਾਹਮਣੇ ਸੈਂਟਰਲ ਟਾਊਨ
ਜਲੰਧਰ- ੧੪੪੦੦੧

ਫੋਨ-ਦਫਤਰ : ੨੨੨੫੪੩
ਘਰ : ੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph.:222543 (O)
56289 (R)



## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦-੦੦ ਰੁਪਏ |
| ਸਾਲਾਨਾ ਚੰਦਾ | ੧੦੦-੦੦ ਰੁਪਏ |
| ਤਿੰਨ ਸਾਲ ਵਾਸਤੇ | ੨੫੦-੦੦ ਰੁਪਏ |
| ਪੰਜ ਸਾਲ ਵਾਸਤੇ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦-੦੦ ਰੁਪਏ |

ਵਿਦੇਸ਼ ਹਵਾਈ ਡਾਕ (ਇਕ ਸਾਲ) ੨੦ ਪੌਂਡ, ੩੦ ਡਾਲਰ

ਚੈਕ ਡਰਾਫਟ Monthly Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।


## ਤਤਕਰਾ



### ਮੁੱਖ ਪੰਨੇ ਦਾ ਚਿਤਰ

ਸਤਿਗੁਰੂ ਰਾਮ ਸਿੰਘ ਜੀ ਚੀਨੀ ਘੋੜੀ ਤੇ ਸਵਾਰ

*ਚਿੱਤਰਕਾਰ-ਵਰਿਆਮ ਸਿੰਘ*

ਫੋਟੋ ਸੈਟਿੰਗ ਸੁਖਵੰਤ ਸਿੰਘ

# ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ

੨੯ ਜਨਵਰੀ ਬਸੰਤ ਪੰਚਮੀ ਵਾਲੇ ਦਿਨ ਨਾਮਧਾਰੀ ਸਿੱਖ ਪੰਥ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਦੀ ੧੮੫ਵੀਂ ਜਨਮ ਵਰ੍ਹੇਗੰਢ ਹੈ। ੧੮ ਜਨਵਰੀ ਨੂੰ ਉਨ੍ਹਾਂ ਦੀ ਜਲਾਵਤਨੀ ਨੂੰ ੧੨੯ ਸਾਲ ਹੋ ਜਾਣੇ ਹਨ ਅਤੇ ਨਾਲ ਹੀ ਮਲੇਰਕੋਟਲੇ ਵਿਚ ਹੋਏ ਸ਼ਹੀਦੀ ਘਲੂਘਾਰੇ ਨੂੰ ਵੀ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ—

"ਜੇ ਜੀਵਿਆ ਪਤਿ ਲੱਥੀ ਜਾਇ
ਸਭ ਹਰਾਮ ਜੇਤਾ ਕੇਛੁ ਖਾਇ।"

ਇਸ ਦਾ ਖੁੱਲ੍ਹਾ ਭਾਵ ਹੈ ਕਿ ਅਪਣੀ ਪੱਤ ਲੁਹਾ ਕੇ ਬੰਦੇ ਲਈ ਖਾਣਾ ਹਰਾਮ ਹੈ।

ਅਤੇ ਇਤਿਹਾਸ ਗਵਾਹ ਹੈ ਕਿ ਆਪਣੀ ਅਤੇ ਦੇਸ਼ ਦੀ ਪੱਤ ਬਚਾਉਣ ਵਾਸਤੇ ਅਤੇ ਦੂਸਰੇ ਦੀ ਇੱਜ਼ਤ ਦੀ ਰਾਖੀ ਵਾਸਤੇ ਗੁਰੂ ਦੇ ਸਿੱਖਾਂ ਨੇ ਕੁਰਬਾਨੀਆਂ ਦੇ ਕੋਟ ਉਸਾਰ ਦਿੱਤੇ।

ਅੱਜ ਅਸੀਂ ਜ਼ਿਕਰ ਭਾਰਤੀ ਆਜ਼ਾਦੀ ਸੰਗਰਾਮ ਦੇ ਮੋਢੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪੈਰੋਕਾਰਾਂ ਨਾਮਧਾਰੀ ਅਥਵਾ ਕੂਕਾ ਸਿੰਘਾਂ ਵਲੋਂ ਦੇਸ਼ ਆਜ਼ਾਦੀ ਲਈ ਕੀਤੇ ਜਤਨਾਂ, ਕੁਰਬਾਨੀਆਂ ਅਤੇ ਇਹਨਾਂ ਦੇ ਅਸਰ ਦਾ ਸੰਖੇਪ ਵਿਚ ਹੀ ਜ਼ਿਕਰ ਕਰ ਸਕਾਂਗੇ।

ਸਤਿਗੁਰੂ ਰਾਮ ਸਿੰਘ ਜੀ ਕਹਾਣੀ ਸ੍ਰੋਤਿਆਂ/ਪਾਠਕਾਂ ਨੇ ਅੱਗੇ ਸੁਣੀ ਪੜ੍ਹੀ ਵੀ ਹੋਈ ਹੈ। ਉਹ ੧੮੧੬ ਨੂੰ ਲੁਧਿਆਣੇ ਜ਼ਿਲ੍ਹੇ ਦੇ ਪਿੰਡ ਰਾਈਆਂ ਵਿਚ ਜਨਮੇ। ਮਹਾਰਾਜ ਰਣਜੀਤ ਸਿੰਘ ਦੀ ਫੌਜ ਵਿੱਚ ਵੀ ਰਹੇ। ਦੇਸ਼ ਦੇ ਗੁਲਾਮ ਹੋਣ ਬਾਦ ਉਹਨਾਂ ਨਾਮਧਾਰੀ ਲਹਿਰ ਚਲਾਈ ਅਤੇ ਸਰਕਾਰ ਦੇ ਵਿਰੁੱਧ ਆਪਣੀ ਸਮਾਨਅੰਤਰ ਸਰਕਾਰ ਦੀ ਕਾਇਮ ਕਰ ਲਈ। ਪ੍ਰਸਿੱਧ ਵਿਦਵਾਨ ਡਾਕਟਰ ਅਮਰ ਭਾਰਤੀ ਜੀ ਦਾ ਕਥਨ ਹੈ ਕਿ "ਸਤਿਗੁਰੂ ਰਾਮ ਸਿੰਘ ਪਿਛਲੀ ਡੇਢ ਸਦੀ ਦੇ ਇਕੋ ਇਕ ਅਜਿਹੇ ਜਨ ਨਾਇਕ ਨੇ ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਸੋਚਿਆ, ਸੰਕਲਪ ਕੀਤਾ ਜਤਨ ਨਾਲ ਸੰਗਠਨ ਖੜ੍ਹਾ ਕੀਤਾ ਤੇ ਕੁਰਬਾਨੀਆਂ ਦੇ ਇਕ ਲੰਮੇ ਸਿਲਸਲੇ ਦਾ ਆਰੰਭ ਕੀਤਾ। ਧਰਮ ਅਤੇ ਨੈਤਿਕ ਸ਼ਕਤੀ ਨੂੰ ਉਹਨਾਂ ਆਪਣੇ ਸਾਰੇ ਸੰਘਰਸ਼ ਦਾ ਆਧਾਰ ਬਣਾਇਆ।

ਮ੍ਰਿਗੇਸ਼ ਕਵੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪੈਰੋਕਾਰਾਂ ਵਲੋਂ ਸ਼ਹੀਦੀਆਂ ਪ੍ਰਾਪਤ ਕਰਨ ਦੇ ਪ੍ਰਸੰਗ ਨੂੰ ਆਪਣੀ ਕਾਵਿ ਰਚਨਾ ਵਿਚ ਇਵੇਂ ਚਿਤਰਿਆ ਹੈ—

ਸ਼ਾਹ ਮਨਸੂਰ ਚੜ੍ਹਿਆ ਇਕ ਸੂਲੀ
ਉਹਨੂੰ ਸ਼ਾਬਸ ਕਿਹਾ ਲੁਕਾਈ
ਸ਼ੱਮਸ ਖੱਲ ਲੁਹਾਵਣ ਜਾਂਦੇ
ਕਈ ਡਿੱਠੇ ਚਾਈਂ-ਚਾਈਂ
ਰਾਮ ਮ੍ਰਿਗੇਸ਼ ਗੁਰਾਂ ਦੇ ਸੇਵਕ
ਜਿਨ੍ਹਾਂ ਸਿਰ ਸਿਰ ਬਾਜ਼ੀ ਲਾਈ
ਕਰਨ ਮਜ਼ਾਖਾਂ ਤੋਪਾਂ ਨੂੰ
ਗਲ ਹੱਸ ਹੱਸ ਫਾਂਸੀ ਪਾਈ

ਬਹੁਤ ਸਾਰੇ ਲੋਕਾਂ ਨੂੰ ਇਹ ਪਤਾ ਹੋਵੇਗਾ ਕਿ ਆਜ਼ਾਦੀ ਦੀ ਸ਼ਮਾ ਉੱਤੇ ਆਪਾ ਵਾਰਨ ਵਾਸਤੇ ਅੰਮ੍ਰਿਤਸਰ, ਰਾਇਕੋਟ, ਲੁਧਿਆਣਾ ਅਤੇ ਮਲੇਰਕੋਟਲਾ ਆਦਿ ਥਾਵਾਂ ਤੇ ਨਾਮਧਾਰੀ ਸੂਰਬੀਰਾਂ ਨੇ ਆਪਣੇ ਹੱਥੀਂ ਗਲਾਂ ਵਿਚ ਫਾਂਸੀਆਂ ਦੇ ਰੱਸੇ ਵੀ ਪੁਆਏ ਅਤੇ ਤੋਪਾਂ ਦੇ ਸਨਮੁੱਖ ਸ਼ਹੀਦ ਹੋਣ ਲਈ ਵੀ ਆਗ੍ਰਿਹ ਕੀਤਾ। ਇਕ ਬਹੁਤ ਦਿਲਚਸਪ ਤੱਥ ਇਕ ਚਿੱਠੀ ਤੋਂ ਉਜਾਗਰ ਹੁੰਦਾ ਹੈ ਜੋ ਅੰਬਾਲਾ ਡਵੀਜਨ ਦੇ ਉਸ ਸਮੇਂ ਦੇ ਕਮਿਸ਼ਨਰ ਅਤੇ ਸੁਪਰਡੰਟ ਟੀ.ਡੀ. ਫੋਰਸਾਈਥ ਨੇ ੧੭ ਜੂਨ ੧੮੭੨ ਨੂੰ ਪੰਜਾਬ ਸਰਕਾਰ ਦੇ ਆਫਿਸ਼ਿੰਗ ਸਕੱਤਰ ਵੱਲ ਲਿਖੀ। ਫੋਰਸਾਈਥ ਲਿਖਦਾ ਹੈ ਕਿ ਜੋ ਪੰਜਾਬ ਤੋਂ ਵਾਕਿਫ ਹਨ, ਉਹ ਜਾਣਦੇ ਹਨ ਕਿ "ਰਾਜ ਵਿਰੁੱਧ ਕਾਰਵਾਈਆਂ ਜਾਂ ਕਿਸੇ ਕੇਸ ਵਿਚ, ਇਹ ਮਾਨ ਮੱਤੇ ਸਿੱਖਾਂ ਦੀਆਂ ਭਾਵਨਾਵਾਂ ਦੇ ਅਨੁਕੂਲ ਹੀ ਹੈ ਕਿ ਉਹ ਮੌਤ ਨੂੰ ਗਲਵਕੜੀ, ਫਾਂਸੀਵਾਲੇ ਜਲਾਦ ਦੇ ਹੱਥਾਂ ਦੀ ਬਜਾਏ ਤੋਪ ਦੇ ਮੂੰਹ ਅੱਗੇ ਹੀ ਪਾਉਣ ਅਤੇ ਇਸ ਮੰਤਵ ਵਾਸਤੇਂ ਸਜ਼ਾ ਸੁਨਾਣ ਵੇਲੇ, ਸਾਡੇ ਅਫਸਰਾਂ ਨੂੰ ਅਕਸਰ ਜ਼ਰੂਰੀ ਬੇਨਤੀਆਂ ਕੀਤੀਆਂ ਜਾਂਦੀਆਂ ਹਨ।" ਯਾਦ ਰੱਖਣ ਵਾਲੀ ਗਲ ਇਹ ਹੈ ਕਿ ਤੋਪਾਂ ਅੱਗੇ ਸ਼ਹੀਦੀਆਂ ਜਿਹੜੇ 'ਮਾਨ ਮੱਤੇ ਸਿੱਖਾਂ' ਨੇ ਪਾਈਆਂ ਉਹ ਸਤਿਗੁਰੂ ਰਾਮ ਸਿੰਘ ਜੀ ਦੇ ਪੈਰੋਕਾਰ ਨਾਮਧਾਰੀ ਸਿੱਖ ਹੀ ਸਨ। ਅਤੇ ਫੋਰਸਾਈਥ ਦੀ ਚਿੱਠੀ ਦਾ ਇਸ਼ਾਰਾ ਵੀ ਇਹਨਾਂ ਵੱਲ ਹੈ।

੧੭ ਜਨਵਰੀ ਸੰਨ ੧੮੭੨ ਦਾ ਦਿਨ ਭਾਰਤ ਵਿਚ ਆਜ਼ਾਦੀ ਲਈ ਮਰ ਮਿਟਣ ਵਾਲਿਆਂ ਲਈ ਸਿਖਰ ਦੀਆਂ ਸ਼ਹਾਦਤਾਂ ਦਾ ਦਿਨ ਹੈ। ਏਸ ਦਿਨ ਸਰਕਾਰ ਅੰਗਰੇਜ਼ੀ ਵਲੋਂ ਚੁਰੰਜਾ ਸਾਲ ਪਹਿਲਾਂ ਬਣਾਏ ਬੰਗਾਲ ਰੈਗੂਲੇਸ਼ਨ ਐਕਟ ਸੰਨ ੧੮੧੮ ਦੀ ਧਾਰਾ ਤਿੰਨ ਦੀ ਪਹਿਲੀ ਵਾਰ ਵਰਤੋਂ

ਕਰਕੇ ਬਗੈਰ ਮੁਕਦਮਾ ਚਲਾਇਆਂ, ਬਗੈਰ ਦੋਸ਼ ਸਾਬਤ ਕੀਤਿਆਂ ਉਨੰਜਾ ਨਾਮਧਾਰੀ ਸਿੰਘਾਂ ਨੂੰ ਤਾਂ ਮਲੇਰ ਕੋਟਲੇ ਵਿਚ ਤੋਪਾਂ ਨਾਲ ਉਡਾਇਆ ਗਿਆ ਅਤੇ ਇਕ ਬਾਲਕ ਬਿਸ਼ਨ ਸਿੰਘ ਨੂੰ ਤਲਵਾਰ ਨਾਲ ਸ਼ਹੀਦ ਕੀਤਾ ਗਿਆ। ਅਗਲੇ ਦਿਨ ੧੬ ਹੋਰ ਸਿੰਘਾਂ ਨੂੰ ਇਥੇ ਹੀ ਕੇਵਲ ਸਰਸਰੀ ਕਾਰਵਾਈ ਕਰਕੇ ਹੀ ਤੋਪਾਂ ਨਾਲ ਉਡਾ ਦਿੱਤਾ ਗਿਆ। ਗਿਆਨੀ ਗਿਆਨ ਸਿੰਘ ਜੀ ਆਪਣੇ ਪ੍ਰਸਿੱਧ ਇਤਿਹਾਸ ਗ੍ਰੰਥ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਬੰਦਾ ਬਹਾਦਰ ਵੇਲੇ ਸਿੱਖਾਂ ਦੀਆਂ ਸ਼ਹੀਦੀਆਂ ਦਾ ਜ਼ਿਕਰ ਵਿਸਥਾਰ ਨਾਲ ਕਰਦੇ ਹਨ। ਉਹ ਵਿਚੋਂ ਹੀ ਬਿਰਤਾਂਤ ਨੂੰ ਤੋੜ ਕੇ ਲਿਖਦੇ ਹਨ ਕਿ ਓਹਨਾਂ ਸਿੱਖਾਂ ਦਾ ਹਾਲ ਤਾਂ ਇਤਿਹਾਸ ਦੀਆਂ ਪੁਸਤਕਾ ਵਿਚ ਲਿਖਿਆ ਹੋਇਆ ਹੈ। ਪਰ ਜੋ ਮੈਂ ਆਪਣੀਆਂ ਅੱਖਾਂ ਨਾਲ ਵੇਖਿਆ ਹੈ ਉਹ ਹੁਣ ਦੱਸਦਾ ਹਾਂ। ਇਸ ਤੋਂ ਅੱਗੇ ਉਹ ਨਾਮਧਾਰੀ ਸਿੰਘਾਂ ਦੀਆਂ ਮਲੇਰ ਕੋਟਲੇ ਵਿਚ ਪਾਈਆਂ ਸ਼ਹੀਦੀਆਂ ਦਾ ਵਰਨਣ ਕਰਦੇ ਹਨ। ਆਪ ਲਿਖਦੇ ਹਨ—ਕਿ ਕਿਵੇਂ ਤੋਪਾਂ ਅੱਗੇ ਉਡਾਉਣ ਦੇ ਹੁਕਮ ਤੋਂ ਉਹ ਬਹੁਤ ਖੁਸ਼ੀ ਹੋਏ। ਮੂੰਹ ਤੇ ਲਾਲੀਆਂ ਚੜ੍ਹੀਆਂ ਤੇ ਗੁਰੂ ਸ਼ਬਦ ਉੱਚੀ ਉੱਚੀ ਪੜ੍ਹਦੇ ਤੋਪਾਂ ਵੱਲ ਇਵੇਂ ਗਏ ਜਿਵੇਂ ਦੀਵੇ ਦੀ ਲਾਟ ਵੱਲ ਪਤੰਗੇ ਜਾਂਦੇ ਹਨ। ਪੂਰਾ ਪਾਠ ਇੰਝ ਹੈ—

"ਉਨ ਸਿੰਘਨ ਕਾ ਹਾਲ ਤੋ
ਲਿਖਿਓ ਕਿਤਾਬਨ ਮਾਂਹਿ
ਹਮ ਨਿਜ ਨੈਨਨ ਜੋ ਪਿਖਿਓ
ਸੋ ਅਬ ਸਾਚ ਸੁਨਾਂਹਿ

**ਚੌਪਈ**

ਸੰਮਤ ਉਨੀ ਸੈ ਅਠਾਈ
ਕੂਕੇ ਸਿੰਘ ਮਿਲੇ ਤਬ ਆਈ
ਜੋ ਬੁੱਚੜ ਗਊਆਂ ਥੇ ਮਾਰਤ
ਤਿਨਕੋ ਸਿੰਘ ਭਏ ਬਿਦਾਰਤ
ਜਬ ਸਿੰਘ ਸਾਠਕ ਪਕੜੇ ਗਏ
ਫੜੇ ਮਲੇਰ ਕੋਟਲੇ ਅਏ।
ਉਨ ਹਿਤ ਹੁਕਮ ਅੰਗਰੇਜ਼ੀ ਆਯੋ,
ਇਨ ਕੋ ਤੋਪਨ ਸੰਗ ਉਡਾਯੋ।
ਜਬ ਇਹ ਹੁਕਮ ਉਨੈ ਸੁਨ ਪਾਯੋ
ਖੁਸ਼ੀ ਭਏ ਅਤਿ ਹੀਯ ਹੁਲਸਾਯੋ
ਮੁਖ ਪਰ ਲਾਲੀ ਚਢੀ ਬਧੇਰੇ
ਗਾਵਤ ਗੁਰ ਕੇ ਸਬਦ ਉਚੇਰੇ
ਦੀਵੇ ਪਰ ਜਿਯੋਂ ਆਏ ਪਤੰਗੇ
ਤਯੋਂ ਤੋਪਨ ਦਿਸ ਜਾਇ ਨਿਸ਼ੰਗੇ
ਉਡੇ ਖੁਸ਼ੀ ਹ੍ਵੈ ਹ੍ਵੈ ਕਰ ਸਾਰੇ
ਜਰਾ ਨਾ ਕੀਨੇ ਪਰਾਨ ਪਯਾਰੇ
ਇਹ ਹਮਨੇ ਖੁਦ ਨੈਨ ਨਿਹਾਰੇ
ਦੇਖਤ ਥੇ ਜੋ ਲੋਗ ਅਪਾਰੇ
ਰਹੇ ਹਿਰਾਨ ਤਿਨੈ ਪਿਖ ਸਾਰੇ
ਇਹੁ ਸਿੰਘਨ ਕੀ ਰੀਤੀ ਵਰ ਹੈ
ਸ਼ਸਤ੍ਰ ਕੀ ਮ੍ਰਿਤ ਤੈ ਨਾਹਿ ਡਰ ਹੈ
ਸ਼ੰਮੁਖ ਸੱਤ੍ਰ ਜੰਗ ਮੈ ਜੈਹੈ
ਮਰਨ ਮਾਰਨੋ ਨਾਹਿ ਟਰੈ ਹੈ।"

*ਪੰਥ ਪ੍ਰਕਾਸ਼ ਭਾਸ਼ਾ ਵਿਭਾਗ ਪੰਨਾ ੫੧੮-੫੧੯*

ਸਤਾਰਾਂ ਅਠਾਰਾਂ ਜਨਵਰੀ ਸੰਨ ਅਠਾਰਾਂ ਸੌ ਬਹੱਤਰ ਦੀ ਵਿਚਕਾਰਲੀ ਰਾਤ ਭੈਣੀ ਸਾਹਿਬ ਵਾਸਤੇ ਕਹਿਰਾਂ ਦੀ ਰਾਤ ਸੀ। ਰਾਤੋ ਰਾਤ ਸਤਿਗੁਰੂ ਰਾਮ ਸਿੰਘ ਜੀ ਨੂੰ ਵਿਸ਼ੇਸ਼ ਪੁਲਿਸ ਟੁਕੜੀ ਭੇਜ ਕੇ ਲੁਧਿਆਣੇ ਲਿਆਂਦਾ ਗਿਆ। ਇਨਸਾਫ ਦੇ ਸਾਰੇ ਤਕਾਜ਼ੇ ਛਿੱਕੇ ਟੰਗ ਕੇ ਅਠਾਰਾਂ ਜਨਵਰੀ ਦੀ ਸਵੇਰ ਨੂੰ ਹੀ ਇਕ ਵਿਸ਼ੇਸ਼ ਰੇਲ ਗੱਡੀ ਰਾਹੀਂ ਸਪੈਸ਼ਲ ਪੁਲਿਸ ਪਹਿਰੇ ਵਿਚ ਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਪ੍ਰਮੁੱਖ ਸਾਥੀਆਂ ਸੂਬਿਆਂ ਨੂੰ ਅਲਾਹਾਬਾਦ ਭੇਜ ਦਿੱਤਾ ਗਿਆ। ਦੋ ਮਹੀਨੇ ਬਾਦ ਕਲਕੱਤੇ ਰਾਹੀਂ ਸਮੁੰਦਰੀ ਜਹਾਜ਼ ਵਿਚ ਅੱਜ ਕਲ੍ਹ ਦੇ ਮਾਇਨਮਾਰ ਅਤੇ ਉਦੋਂ ਦੇ ਬਰਮਾ ਦੇਸ਼ ਨੂੰ ਭੇਜਿਆ ਗਿਆ। ਉਥੇ ਕਰਮਵਾਰ ਸੈਂਟਰਲ ਜੇਲ੍ਹ ਰੰਗੂਨ, ਬਹਾਦਰ ਸ਼ਾਹ ਜ਼ਫ਼ਰ ਵਾਲੇ ਡਾਕ ਬੰਗਲੇ ਅਤੇ ਮਰਗੋਈ ਟਾਪੂ ਵਿਚ ਰੱਖਿਆ ਗਿਆ।

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਮੁੱਖ ਸੂਬੇ, ਬਾਬਾ ਕਾਹਨ ਸਿੰਘ, ਬਾਬਾ ਸਾਹਿਬ ਸਿੰਘ, ਅਰਬ ਵਿਚ ਅਦਨ ਸ਼ਹਿਰ ਵਿਚ ਜਲਾਵਤਨ ਕੀਤੇ ਗਏ। ਇਹ ਬਾਦ ਵਿਚ ਬਿਹਾਰ ਦੇ ਹਜ਼ਾਰੀ ਬਾਗ ਸ਼ਹਿਰ ਦੀ ਯੂਰਪੀਨ ਜੇਲ੍ਹ ਵਿਚ ਵੀ ਰੱਖੇ ਗਏ। ਸੂਬਾ ਰੂੜ ਸਿੰਘ, ਮਲੂਕ ਸਿੰਘ ਅਤੇ ਪਹਾੜਾ ਸਿੰਘ ਅਸੀਰਗੜ੍ਹ ਵਿਚ ਕੈਦ ਕੀਤੇ ਗਏ। ਬਾਅਦ ਵਿਚ ਚੁਨਾਰ ਦੇ ਕਿਲ੍ਹੇ ਵਿਚ ਵੀ ਨਾਮਧਾਰੀ ਕੈਦੀ ਭੇਜੇ ਗਏ। ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਨਿਜੀ ਘਰਾਂ ਨੂੰ ਖੁਰਦ ਬੁਰਦ ਕੀਤਾ ਗਿਆ। ਗੁਰੂ ਸਾਹਿਬ ਦੇ ਨਿਵਾਸ ਅਸਥਾਨ ਜਿਸ ਨੂੰ ਗੁਰਦੁਆਰਾ ਕਿਹਾ ਜਾਂਦਾ ਹੈ ਦੇ ਦਰਾਂ ਅਗੇ ਖਾਸ ਪੁਲਿਸ ਚੌਕੀ ਕਾਇਮ ਕੀਤੀ ਗਈ ਜੋ ਪੂਰੀ ਅੱਧੀ ਸਦੀ ਕਾਇਮ

ਰਹੀ। ਸਾਰਾ ਨਾਮਧਾਰੀ ਪੰਥ ਪਿੰਡੋ ਪਿੰਡ ਜੂਹ-ਬੰਦ ਕੀਤਾ ਗਿਆ। ਇਹਨਾਂ ਦੇ ਪ੍ਰਚਾਰ ਨੂੰ ਮੁਕੰਮਲ ਤੌਰ ਤੇ ਬੰਦ ਕਰਨ ਵਾਸਤੇ ਧਾਰਮਿਕ, ਸਮਾਜਿਕ, ਸਿਆਸੀ ਹਰ ਤਰ੍ਹਾਂ ਦੇ ਇਕੱਠਾਂ ਉੱਤੇ ਪਾਬੰਦੀ ਲਾ ਦਿੱਤੀ ਗਈ। ਅਜਿਹੀਆਂ ਸਮਿਆਂ ਤੇ ਅਕਸਰ ਕੌਮਾਂ ਮਾਯੂਸ ਅਤੇ ਸਾਹਸਤਹੀਣ ਹੋ ਜਾਇਆ ਕਰਦੀਆਂ ਹਨ ਪਰ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਈ ਨਾਮਧਾਰੀ ਤਹਿਰੀਕ ਦੀ ਇਹ ਖੂਬੀ ਹੈ ਕਿ ਏਡੀਆਂ ਸਖਤੀਆਂ ਵਿਚ ਇਹ ਹੋਰ ਵੀ ਲਿਸ਼ਕ ਕੇ ਉਭਰੀ। ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਾਈ ਗੁਰੂ ਹਰੀ ਸਿੰਘ ਜੀ ਦੀ ਰਹਿਨੁਮਾਈ ਵਿਚ ਕੂਕਾ ਅੰਦੋਲਨ ਦਾ ਪਾਸਾਰ ਭਾਰਤ ਦੀਆਂ ਹੱਦਾਂ ਤੋਂ ਵੀ ਬਾਹਰ ਹੋਇਆ।

ਹਿੰਦੁਸਤਾਨ ਦੀ ਅੰਗਰੇਜ਼ੀ ਹਕੂਮਤ ਦਾ ਸਾਰਾ ਜ਼ੋਰ ਇਸ ਗਲ ਤੇ ਸੀ ਕਿ ਗੁਰੂ ਰਾਮ ਸਿੰਘ ਜੀ ਦਾ ਸੰਪਰਕ ਪੰਜਾਬ ਨਾਲ ਕਿਸੇ ਵੀ ਕੀਮਤ ਤੇ ਨਾ ਹੋਵੇ ਪਰ ਇਸ ਮੰਤਵ ਵਿਚ ਸਰਕਾਰ ਬੁਰੀ ਤਰ੍ਹਾਂ ਅਸਫਲ ਰਹੀ। ਨਾਮਧਾਰੀ ਆਗੂਆਂ ਨੇ ਭਾਰੀ ਔਕੜਾਂ ਦੇ ਬਾਵਜੂਦ ਵੀ ਅਖੀਰ ਆਪਣੇ ਮਹਿਬੂਬ, ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਬਰਮਾ ਵਿਚ ਜਾ ਲੱਭਿਆ ਅਤੇ ਉਥੋਂ ਸਤਿਗੁਰੂ ਜੀ ਦੀਆਂ ਹਸਤ ਲਿਖਤ ਚਿੱਠੀਆਂ, ਜਿਨ੍ਹਾਂ, ਨੂੰ ਹੁਕਮਨਾਮੇ ਕਿਹਾ ਜਾਂਦਾ ਹੈ ਪੰਜਾਬ ਵਿਚ ਲਿਆਏ।

ਇਕ ਪਾਸੇ ਬਰਮਾ ਵਿਚ ਗੁਰੂ ਰਾਮ ਸਿੰਘ ਜੀ ਨਾਲ ਸੰਪਰਕ ਦੂਜੇ ਪਾਸੇ ਰੂਸ ਤੋਂ ਸਹਾਇਤਾ ਲਈ ਰਾਬਤਾ ਤੀਜੇ ਪਾਸੇ ਇੰਗਲੈਂਡ ਵਿਚ ਬੈਠੇ ਮਹਾਰਾਜਾ ਦਲੀਪ ਸਿੰਘ ਨਾਲ ਮੁਲਾਕਾਤਾਂ ਅਤੇ ਉਸ ਨੂੰ ਵਾਪਸ ਪੰਜਾਬ ਆਉਣ ਲਈ ਪ੍ਰੇਰਣ ਵਾਸਤੇ ਨਾਮਧਾਰੀਆਂ ਦੇ ਪ੍ਰਤਿਨਿਧ ਸਰਗਰਮ ਰਹੇ। ਸੂਬਾ ਗੁਰਚਰਨ ਸਿੰਘ ਅਤੇ ਬਿਸ਼ਨ ਸਿੰਘ ਅਰੋੜਾ ਬਿਖੜੇ ਪੈਂਡੇ ਝਾਗ ਕੇ ਰੂਸੀ ਇਲਾਕਿਆਂ ਵਿਚ ਪੁੱਜ ਗਏ ਸਨ।

ਇਤਿਹਾਸਕਾਰ ਪੀ. ਸੀ. ਰਾਏ ਨੇ ਕੂਕਿਆਂ ਦੇ ਇਸ ਕਾਂਡ ਬਾਰੇ ਖੋਜ ਲੇਖ ਵਿਚ ਜੋ ਟਿੱਪਣੀਆਂ ਕੀਤੀਆਂ ਹਨ ਉਹ ਵਿਚਾਰਨ ਯੋਗ ਹਨ। ਉਹ ਲਿਖਦੇ ਹਨ—

"ਭਾਰਤਵਰਸ਼ ਵਿਚ ਅੰਗਰੇਜ਼ ਵਿਰੋਧੀ ਅੰਦੋਲਨ ਵਿਚ ਕੂਕਿਆਂ ਨੇ ਆਪਣਾ ਸ਼ਾਨਦਾਰ ਹਿੱਸਾ ਪਾਇਆ ਹੈ......।

੧੮੫੭ ਦੇ ਗਦਰ ਦੀ ਵਾਗ ਡੋਰ ਜਾਗੀਰਦਾਰੀ ਰਾਜਤੰਤਰ ਦੇ ਪ੍ਰਤਿਨਿਧਾਂ ਦੇ ਹੱਥ ਸੀ ਪਰ ਕੂਕਾ ਵਿਦਰੋਹ ਦੀ ਅਗਵਾਈ ਕੀਤੀ ਹੈ ਦੌਲਤਹੀਨ ਸਧਾਰਨ ਕਿਰਸਾਨੀ ਨੇ। ਬਰਮਾ ਵਿਚ ਨਿਰਵਾਸਤ ਬਾਦਸ਼ਾਹ ਬਹਾਦਰ ਸ਼ਾਹ ਸਾਹ ਸਤਹੀਨ ਚੁੱਪ ਹੈ। ਪਰ ਮਰਗੋਈ ਵਿਚ ਚਿਰਾਂ ਲਈ ਬੰਦੀ ਨੇਤਾ ਗੁਰੂ ਰਾਮ ਸਿੰਘ ਸਰਗਰਮੀ ਨਾਲ ਬ੍ਰਿਟਿਸ਼ ਵਿਰੋਧੀ ਗੋਂਦਾਂ ਵਿਚ ਲੱਗੇ ਹੋਏ ਹਨ।

ਕੂਕਿਆਂ ਦੇ ਰਾਜਨੀਤਕ ਕੰਮਾਂ ਤੇ ਢੰਗਾਂ ਦਾ ਬਾਅਦ ਦੇ ਭਾਰਤੀ ਰਾਜਨੀਤਕ ਅੰਦੋਲਨ ਦੀ ਰਫ਼ਤਾਰ ਨਾਲ ਅਚਰਜ ਰੂਪ ਵਿਚ ਮੇਲ ਦਿਸਦਾ ਹੈ। ਅੰਗਰੇਜ਼ ਦੀ ਗੁਲਾਮੀ ਤੋਂ ਛੁਟਕਾਰਾ, ਅੰਗਰੇਜ਼ੀ ਵਿਦਿਆ ਦੇਣ ਵਾਲੀਆਂ ਸਿੱਖਿਆ ਸੰਸਥਾਵਾਂ ਦਾ ਬਾਈਕਾਟ ਕੂਕਾ ਅੰਦੋਲਨ ਦਾ ਮੂਲ ਮੰਤਰ ਸੀ।"

ਆਜ਼ਾਦ ਭਾਰਤ ਦੇ ਪਹਿਲੇ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸਾਦ ਅਤੇ ਪਹਿਲੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਨੇ ਵੱਖ-ਵੱਖ ਲੇਖਾਂ ਵਿਚ ਗੁਰੂ ਰਾਮ ਸਿੰਘ ਜੀ ਨੂੰ ਅਸਹਿਯੋਗ ਅੰਦੋਲਨ ਦੇ ਸੂਤਰਧਾਰ ਮਹਾਤਮਾ ਗਾਂਧੀ ਤੋਂ ਵੀ ਪੰਜਾਹ ਸਾਲ ਪਹਿਲਾ ਮੰਨਿਆ ਹੈ। ਸ਼ਹੀਦ ਭਗਤ ਸਿੰਘ ਨੇ ਵੀ ਆਪਣੇ ਲੇਖਾਂ ਵਿਚ ਇਹ ਗੱਲ ਕਹੀ ਹੈ। ਪੰਡਿਤ ਨਹਿਰੂ ਨੇ ਲਿਖਿਆ ਕਿ ਕਾਂਗਰਸ ਨੇ ਗੁਰੂ ਰਾਮ ਸਿੰਘ ਜੀ ਦੇ ਦਰਸਾਏ ਰਸਤੇ ਨੂੰ ਹੀ ਅਖਤਿਆਰ ਕਰਕੇ ਸ਼ਾਨਦਾਨ ਪ੍ਰਾਪਤੀਆਂ ਕੀਤੀਆਂ ਹਨ।

ਉਘੇ ਦੇਸ਼ ਭਗਤ ਅਤੇ ਗ਼ਦਰ ਪਾਰਟੀ ਦੇ ਬਾਨੀ ਪ੍ਰਧਾਨ ਬਾਬਾ ਸੋਹਨ ਸਿੰਘ ਭਕਨਾ ਨੇ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਚ ਸੁਰੱਖਿਅਤ ਪਈ ਆਪਣੀ ਅਣਛਪੀ ਹੱਥ ਲਿਖਤ ਵਿਚ ਕਿਹਾ ਹੈ ਕਿ...."ਸੱਚ ਤਾਂ ਇਹ ਹੈ ਕਿ ਮੈਨੂੰ ਅੰਗਰੇਜ਼ੀ ਸਾਮਰਾਜ ਦੀ ਗੁਲਾਮੀ ਨਾਲ ਜੋ ਨਫ਼ਰਤ ਸੀ ਉਹ ਨਾਮਧਾਰੀ ਮੂਵਮੈਂਟ ਤੋਂ ਵਿਰਸੇ ਵਿਚ ਮਿਲੀ ਸੀ।"

ਆਪ ਅੱਗੇ ਜਾ ਕੇ ਬਾਬਾ ਕੇਸਰ ਸਿੰਘ ਮੁਹਾਵੇ ਵਾਲਿਆਂ ਦੇ ਹਵਾਲੇ ਨਾਲ ਲਿਖਦੇ ਹਨ ਕਿ "ਜਦੋਂ ਮੈਂ ਨਾਮਧਾਰੀ ਮੂਵਮੈਂਟ ਵਿਚ ਸ਼ਾਮਲ ਹੋਇਆ ਤਾਂ ਬਾਬਾ ਜੀ ਅਤੇ ਦੂਜੇ ਮਹਾਰਾਜ ਰਾਮ ਸਿੰਘ ਜੀ ਦੇ ਸਾਥੀਆਂ ਤੋਂ ਮੈਂ ਮਹਾਰਾਜ ਰਾਮ ਸਿੰਘ ਜੀ ਦੀ ਜ਼ਿੰਦਗੀ ਦੇ ਹਾਲਾਤ ਸੁਣੇ। ਕੈਦ ਵਿਚ ਉਹਨਾਂ ਦੀ ਅਡੋਲਤਾ, ਦੇਸ਼ ਭਗਤੀ ਅਤੇ ਨਾਮਧਾਰੀਆਂ ਦਾ ਹੱਸ ਹੱਸਕੇ ਤੋਪਾਂ ਅੱਗੇ ਉਡਣਾ, ਅੰਗਰੇਜ਼ ਗੌਰਮਿੰਟ ਦੀ ਸਖਤੀ ਦੇ ਬਾਵਜੂਦ, ਭੱਜੇ ਹੋਏ ਨਾਮਧਾਰੀਆਂ ਨੂੰ ਪਨਾਹ ਦੇਣਾ ਅਤੇ ਮੌਤ ਨਾਲ ਖੇਡ ਕੇ ਮਫ਼ਰੂਰ ਸਾਥੀਆਂ ਦੀਆਂ ਜਾਨਾਂ ਬਚਾਣੀਆਂ, ਬਾਵਜੂਦ ਪੁਲਿਸ ਨਿਗਰਾਨੀ ਦੇ ਡਾਕ ਅਤੇ ਖੁਫੀਆ ਮੀਟਿੰਗਾਂ ਦੇ ਸਿਲਸਲੇ ਨੂੰ ਜਾਰੀ ਰੱਖਣਾ ਆਦਿ, ਇਹਨਾਂ ਸਾਰੇ ਕਾਰਨਾਮਿਆਂ ਅਤੇ ਨਾਮਧਾਰੀਆਂ ਦੇ ਸੱਚੇ ਪ੍ਰੇਮ ਅਤੇ ਖਾਸ ਕਰ ਬਾਬਾ ਕੇਸਰ ਦੀ ਸਚਾਈ ਅਤੇ ਰੂਹਾਨੀਅਤ ਅਤੇ ਆਜ਼ਾਦ ਖਿਆਲੀ ਦਾ ਮੇਰੇ ਉੱਤੇ ਡੂੰਘਾ ਪ੍ਰਭਾਵ ਪਿਆ ਅਤੇ ਮੈਂ ਆਪਣਾ ਸਾਰਾ ਤਨ ਮਨ ਧਨ ਨਾਮਧਾਰੀ ਮੂਵਮੈਂਟ

ਉੱਤੇ ਨਿਛਾਵਰ ਕਰ ਦਿੱਤਾ।"

ਇਹ ਇਕ ਰਿਕਾਰਡ ਹੈ ਕਿ ਭੈਣੀ ਸਾਹਿਬ ਵਿਚ ਪੰਜਾਹ ਸਾਲ ਪੁਲਿਸ ਦੀ ਚੌਕੀ ਕਾਇਮ ਰਹੀ। ਇਸ 'ਬੰਦੀ ਖਾਨੇ' ਵਿਚ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ ਹੋਇਆ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਵੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਹੁਤ ਸਰਗਰਮੀ ਨਾਲ ਆਜ਼ਾਦੀ ਅੰਦੋਲਨ ਨੂੰ ਜਾਰੀ ਰੱਖਿਆ। ਸ੍ਰੀ ਭੈਣੀ ਸਾਹਿਬ ਵਿਚ ਇਹਨਾਂ ਦਿਨਾਂ ਦੀ ਕਹਾਣੀ ਬਹੁਤ ਰੌਚਕ ਤੇ ਵਖਰੇ ਵਿਸਥਾਰ ਦੀ ਮੰਗ ਕਰਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਅੱਖੀਂ ਦੇਸ਼ ਆਜ਼ਾਦ ਹੁੰਦਾ ਵੇਖਿਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਚੌਹ ਕੁੰਟੀਂ ਵਿਕਾਸ ਦੇ ਮਾਰਗ ਉਲੀਕੇ ਹਨ।

ਅੰਤ ਉੱਤੇ ਇਸ ਬਹੁਤ ਵਿਸਥਾਰ ਮੰਗਦੀ ਗਲ ਦੀ ਸਮਾਪਤੀ ਕਾਮਰੇਡ ਸੋਹਨ ਸਿੰਘ ਜੋਸ਼ ਜਿਹੇ ਇਨਕਲਾਬੀ ਦੀ ਇਕ ਟੂਕ ਨਾਲ ਸਮਾਪਤ ਕਰਦੇ ਹਾਂ। ਆਪ ਲਿਖਦੇ ਹਨ--"ਜਿਸ ਬਹਾਦਰੀ ਨਾਲ ਕੂਕਿਆਂ ਨੇ ਆਪਣੇ ਸੀਸ ਦਿੱਤੇ ਸਨ, ਉਹ ਬਹਾਦਰੀ ਨਵੀਆਂ ਰਾਜਸੀ ਲਹਿਰਾਂ ਦਾ ਉਤਸ਼ਾਹ ਜਨਕ ਝੰਡਾ ਬਣ ਗਈ। ਗੁਰੂ ਰਾਮ ਸਿੰਘ ਦੇਸ਼ ਦੀ ਆਜ਼ਾਦੀ ਦਾ ਪ੍ਰੇਰਨਾਸ਼ੀਲ ਚਿੰਨ੍ਹ ਬਣ ਗਿਆ। ਸਦੀਵੀ ਰਾਜ ਦਾ ਖਾਬ ਲੈਣ ਵਾਲੇ ਅੰਗਰੇਜ਼ ਹਾਕਮਾਂ ਨੂੰ ਬੋਰੀਆਂ ਬਿਸਤਰਾ ਵਲ੍ਹੇਟ ਕੇ ਹਿੰਦੁਸਤਾਨ ਵਿਚੋਂ ਜਾਣਾ ਪਿਆ ਅਤੇ ਭਾਰਤ ਆਜ਼ਾਦ ਹੋ ਗਿਆ।

*—ਜਗਦੀਸ਼ ਸਿੰਘ*

# ਸਤਿਗੁਰੂ ਰਾਮ ਸਿੰਘ ਜੀ

ਸਤਿਗੁਰੂ ਰਾਮ ਸਿੰਘ ਜੀ ਉਨ੍ਹੀਵੀ ਸਦੀ ਦੇ ਮਹਾਨ ਧਾਰਮਿਕ ਨੇਤਾ ਤੇ ਯੁਗ ਪਲਟਾਊ ਮਹਾਂਪੁਰਸ਼ ਹੋਏ ਹਨ। ਇਨ੍ਹਾਂ ਦੇ ਯਤਨਾਂ ਸਦਕਾ ਪੰਜਾਬ ਹੀ ਨਹੀਂ ਸਗੋਂ ਭਾਰਤ ਅਤੇ ਸਮੂਹ ਜਗਤ ਦੇ ਇਤਿਹਾਸ ਵਿਚ ਧਰਮ ਤੇ ਸਮਾਜ ਦੇ ਸੰਚਲਨ ਤੇ ਨਿਰਦੇਸ਼ਣ ਸੰਬੰਧੀ ਜੋ ਸ਼ਕਤੀਸ਼ਾਲੀ ਜੀਵਨ ਆਦਰਸ਼ ਇਸ ਮਹਾਨ ਵਿਅਕਤੀ ਨੇ ਸਥਾਪਤ ਕੀਤਾ ਅਤੇ ਸੁਤੰਤਰਤਾ ਸੰਗਰਾਮ ਨੇ ਜੋ ਅਗਵਾਈ ਇਸ ਮੁਕਤੀ ਦਾਤਾ ਤੋਂ ਪ੍ਰਾਪਤ ਕੀਤੀ ਉਹ ਵਰਤਮਾਨ ਕਾਲ ਦੇ ਸੰਸਾਰ ਦਾ ਇਤਿਹਾਸਕ ਵਿਰਸਾ ਤੇ ਗਤੀਸ਼ੀਲ ਸੰਚਾਲਕ ਸ਼ਕਤੀ ਸਿਧ ਹੋਈ ਹੈ। ਇਸ ਸੰਬੰਧੀ ਬਹੁਤ ਘੱਟ ਲੋਕਾਂ ਨੂੰ ਗਿਆਨ ਹੈ ਕਿ ਭਾਰਤ ਵਰਸ਼ ਵਿਚ ਰਾਜਸੀ ਤੌਰ ਤੇ ਮੁਕਤੀ ਦਾ ਜੋ ਅਹਿੰਸਾਵਾਦੀ ਮਾਰਗ ਅਪਣਾਇਆ ਗਿਆ ਉਸ ਸਤਿਆਗ੍ਰਹਿ ਤੇ ਨਾ-ਮਿਲਵਰਤਨ ਲਹਿਰ ਦਾ ਬੀਜ ਬਿੰਦੂ ਉਸੇ ਮਹਾਂਪੁਰਸ਼ ਦੀ ਦੇਣ ਹੈ ਜਿਸ ਨੇ ਉਨ੍ਹੀਵੀਂ ਸਦੀ ਦੇ ਦੂਜੇ ਅੱਧ ਦੀ ਸਾਮਰਾਜੀ ਗੁਲਾਮੀ ਦੀ ਕਾਲੀ ਬੋਲੀ ਰਾਤ ਵਿਚ ਪ੍ਰਕਾਸ਼ਮਾਨ ਜੀਵਨ ਲਕਸ਼ਾਂ ਦੀ ਨਵੀਂ-ਜੋਤੀ ਜਗਾ ਦਿੱਤੀ ਸੀ।

ਆਮ ਤੌਰ ਤੇ ਇਨਕਲਾਬਾਂ ਦੇ ਬਾਨੀਆਂ, ਸੁਤੰਤਰਤਾ ਸੰਗਰਾਮੀਆਂ ਤੇ ਸਮਾਜ ਦੇ ਪਥਪ੍ਰਦਰਸ਼ਕਾਂ ਨੂੰ ਯੁਗ ਪੁਰਸ਼ ਕਹਿ ਕੇ ਸਨਮਾਨਿਆ ਜਾਂਦਾ ਹੈ, ਪਰ ਸਤਿਗੁਰੂ ਰਾਮ ਸਿੰਘ ਵਰਗੇ ਵਿਅਕਤੀ ਲਈ ਇਹ ਸ਼ਬਦ ਸੀਮਤ ਅਰਥ ਰੱਖਣ ਵਾਲਾ ਸਿਧ ਹੋਵੇਗਾ। ਉਹ ਸੱਚੇ ਅਰਥਾਂ ਵਿਚ ਪਰਮ ਪੁਰਖ ਦਾ ਉਹ ਅਕਾਲੀ ਸਰੂਪ ਹਨ ਜਿਨ੍ਹਾਂ ਨੂੰ ਕਾਲ ਜਾਂ ਦੇਸ਼ ਦੀ ਪਕੜ ਵਿਚ ਨਹੀਂ ਬੰਨਿਆਂ ਜਾ ਸਕਦਾ ਕਿਉਂਜੋ ਪਰਿਵਰਤਨ ਤੇ ਆਤਮਿਕ ਜਾਗ੍ਰਤੀ ਦਾ ਭੰਡਾਰ ਅਜਿਹੇ ਮਹਾਂਪੁਰਸ਼ ਸੰਸਾਰ ਨੂੰ ਵਰਤਾਉਂਦੇ ਹਨ, ਉਹ ਇਨਾਂ ਅਖੁੱਟ ਤੇ ਅਮਿਟ ਹੁੰਦਾ ਹੈ ਕਿ ਕਈ ਵਾਰੀ ਯੁਗ ਦੀ ਸੀਮਾ ਵੀ ਉਸ ਲਈ ਸੌੜੀ ਪ੍ਰਤੀਤ ਹੁੰਦੀ ਹੈ। ਫਿਰ ਅਜਿਹੇ ਵਿਅਕਤੀਆਂ ਦੀ ਸ਼ਖਸੀਅਤ ਏਨੀ ਫੈਲਰਵੀਂ, ਵੈਰਾਟ ਤੇ ਬਹੁਪੱਖੀ ਹੁੰਦੀ ਹੈ ਕਿ ਉਨ੍ਹਾਂ ਨੂੰ ਧਰਮ, ਸਮਾਜ, ਇਨਕਲਾਬ ਤੇ ਸੰਸਕ੍ਰਿਤੀ ਆਦਿ ਸੰਕਲਪਾਂ ਦੇ ਕਈ ਪੱਖਾਂ ਨਾਲ ਇਕੋ ਸਮੇਂ ਜੋੜਿਆ ਜਾ ਸਕਦਾ ਹੈ। ਉਹ ਧਾਰਮਿਕ ਆਗੂ ਵੀ ਦਿਸਦੇ ਹਨ ਤੇ ਸਮਾਜ ਸੁਧਾਰਕ ਵੀ, ਰਾਜਸੀ ਸੰਗਰਾਮਾਂ ਦੇ ਮੋਹਰੀ ਤੇ ਆਰਥਿਕ ਤੇ ਸਦਾਚਾਰਕ ਨੀਤੀ ਦੇ ਮਾਰਗ ਦਰਸ਼ਕ ਵੀ। ਇਉਂ ਇਕੋ ਮਹਾਂ ਸ਼ਖਸੀਅਤ ਜੀਵਨ ਦੇ ਅਨੇਕ ਪੱਖਾਂ ਨੂੰ ਸੂਰਜ ਦੀਆਂ ਕਿਰਨਾਂ ਸਮਾਨ ਪ੍ਰਕਾਸ਼ਮਾਨ ਕਰ ਦੇਂਦੀ ਹੈ ਤੇ ਉਨ੍ਹਾਂ ਨੂੰ ਇਕ ਵਿਅਕਤੀ ਮੰਨਣ ਦੀ ਥਾਂ ਕਿਸੇ ਮਹਾਂ ਸੱਤਾ ਦਾ ਪ੍ਰਤੀਕਮਈ ਹੀ ਕਿਹਾ ਜਾ ਸਕਦਾ ਹੈ। ਸ਼ਾਇਦ ਇਨ੍ਹਾਂ ਅਰਥਾਂ ਵਿਚ ਹੀ ਅਸੀਂ ਸੰਸਾਰ ਦੇ ਪ੍ਰਸਿੱਧ ਧਾਰਮਿਕ ਆਗੂਆਂ ਹਜ਼ਰਤ ਈਸਾ, ਮੁਹੰਮਦ ਤੇ ਗੁਰੂ ਨਾਨਕ ਆਦਿ ਨੂੰ ਅਕਾਲ ਪੁਰਖ ਦੀ ਮਹਾਨ ਜੋਤ ਦਾ ਜੁਗਤ ਪਸਾਰਾ ਦਸਦੇ ਹਾਂ।

*—ਪ੍ਰੋ. ਕਿਰਪਾਲ ਸਿੰਘ ਕਸੇਲ*

# "ਯੁੱਗ-ਪੁਰਸ਼ ਸਤਿਗੁਰੂ"



"ਜਗਤ ਵਿਚ ਪਾਪ ਵਰਤ ਰਿਹਾ ਹੈ, ਮਨੁੱਖੀ-ਬੁੱਧ ਤੇ ਜੀਵਨ ਮਲੀਨ ਹੋ ਚੁੱਕਾ ਹੈ, ਰਾਜਸੀ ਜੁੱਗ ਗਰਦੀ ਹੈ, ਧਰਮ ਅਗਿਆਨੀਆਂ ਤੇ ਰਾਜਸੀ ਮਨੁੱਖਾਂ ਵੱਸ ਪਿਆ ਹੋਇਆ ਹੈ। ਉਵੇਂ ਹੀ ਜਿਵੇਂ ਪੰਦਰਵੀਂ ਸਦੀ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਸਮੇਂ ਸੀ। ਧਰਮ ਤੇ ਨਿਆਂ, ਰਿਸ਼ਵਤ-ਖੋਰਾਂ ਬੇਈਮਾਨਾਂ ਦੇ ਹੱਥ ਹੈ, ਗ੍ਰਿਹਸਤੀਆਂ ਦਾ ਜੀਵਨ ਵੀ ਹੱਵਸ ਅਧੀਨ ਹੈ। ਸੰਸਾਰ ਤੇ ਜ਼ੁਲਮ ਦਾ ਅੰਧੇਰਾ ਪਸਰਿਆ ਹੋਇਆ ਹੈ, ਇਸ ਦਾ ਸਭ ਤੋਂ ਵੱਡਾ ਕਾਰਨ ਸੱਚੇ ਗੁਰੂ ਦੀ ਨਾ ਪਹਿਚਾਣ ਹੋਣ ਕਰਕੇ ਅਣਹੋਂਦ ਅਨੁਭਵ ਕੀਤੀ ਜਾ ਰਹੀ ਹੈ, ਅਧਰਮ ਵਧ ਰਿਹਾ ਹੈ। ਸੱਚੇ ਸਤਿਗੁਰੂ ਬਾਝੋਂ 'ਧਰਮ' ਦਾ ਪਾਸਾਰ ਤੇ ਪ੍ਰਚਾਰ ਨਹੀਂ ਹੋ ਸਕਦਾ।

ਧਰਮ ਹੀ ਸੰਸਾਰ ਦਾ ਸਹਾਰਾ ਹੈ। ਧਰਮ ਹੀ ਪ੍ਰਿਥਵੀ ਦਾ ਧੌਲ ਹੈ, ਧਰਮ ਧੌਲ ਦਇਆ ਦਾ ਪੁੱਤਰ ਹੈ। ਦਇਆ ਦਾ ਭਰਾ ਸੰਤੋਖ ਹੀ ਉਸ ਦਾ ਸਹਾਰਾ ਹੈ। ਪਰ ਪਾਪਾਂ ਦੇ ਭਾਰ ਥੱਲੇ ਧਰਤੀ ਪੁਕਾਰ ਕਰਦੀ ਹੈ, ਵੱਧਦੇ ਅਧਰਮ ਤੋਂ ਡਰ ਕੇ ਲੋਕਾਈ 'ਧਰਮ' ਦੀ ਦੁਹਾਈ ਪਾ ਰਹੀ ਹੈ, ਕਿਉਂ ਕਿ ਦਇਆ ਦਾ ਪੁੱਤਰ, ਸੰਤੋਖ ਦਾ ਭਰਾ 'ਧਰਮ' ਅਧਰਮ ਦੇ ਪਰਦੇ ਪਿਛੇ ਛੁੱਪ ਖਲੋਤਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਵਿਤਰ ਉਪਦੇਸ਼ ਰਾਹੀਂ ਫੁਰਮਾਉਂਦੇ ਹਨ—

"ਸਭ ਪਾਸੇ ਮਾਇਆ ਦਾ ਪਾਸਾਰਾ ਹੈ, ਮਾਇਆ ਨਾਗਨੀ ਕਹਿ ਨਿੰਦਣਾ ਕਾਫੀ ਨਹੀਂ, ਸਗੋਂ ਇਸ ਬਿਨ ਪਾਸਾਰੇ ਤੋਂ ਅਗਿਆਨਤਾ ਦਰਸਾਉਣਾ ਹੈ, ਸਗੋਂ ਜੇ ਮਾਇਆ ਤੋਂ ਉਪਰ ਨਾਲ ਹੀ ਸੰਤੋਖ ਤੇ ਦਇਆ ਨੂੰ ਰੱਖ ਲਿਆ ਜਾਵੇ ਤਦ 'ਧਰਮ' ਦਾ ਪਾਸਾਰ ਤੇ 'ਸੱਚੇ ਧਰਮ' ਦਾ ਪਹਿਰਾ ਹੋ ਜਾਂਦਾ ਹੈ। ਸੋ ਦਇਆ, ਸਬਰ-ਸੰਤੋਖ ਅਤੇ ਸੱਚੇ ਨਾਮ ਸਿਮਰਨ ਨਾਲ ਲੋਕਾਈ ਦੀ ਰਖਿਆ ਹੋ ਸਕਦੀ ਹੈ ਅਤੇ 'ਧਰਮ' ਫੈਲ, 'ਧਰਮ' ਬੱਚ ਸਕਦਾ ਹੈ।

ਇਸ ਸੰਦੇਸ਼ ਨਾਲ ਦਾਸ ਸਾਰੀ ਲੋਕਾਈ ਨੂੰ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਵਿਤਰ ਅਵਤਾਰ ਦਿਵਸ ਦੀ ਵਧਾਈ ਪੇਸ਼ ਕਰਦਾ ਹੈ ਜੀ। ਖਿਮਾ ਦਾ ਯਾਚਕ ਹਾਂ ਜੀ। ਦਾਸ ਵਲੋਂ ਲੱਖ ਵਧਾਈਆਂ।

*ਗੁਰੂ ਘਰ ਦਾ ਦਾਸ*
***ਸੁਰਜੀਤ ਸਿੰਘ ਜੀਤ, ਲੰਡਨ***

# ਪ੍ਰੀਤਿ ਪੈ.ਗੰਬਰ ਗੁਰੂ

*—ਪ੍ਰੋ. ਪਿਆਰਾ ਸਿੰਘ ਪਦਮ*

ਹਰ ਸਮੇਂ, ਹਰ ਦੇਸ਼ ਵਿਚ ਧਰਮ ਕਲਾ ਤੇ ਫ਼ਿਲਾਸਫ਼ੀ ਦਾ ਇਕੋ ਇਕ ਪਵਿੱਤਰ ਮਨੋਰਥ ਰਿਹਾ ਹੈ ਕਿ ਮਨੁੱਖ ਨੂੰ ਜ਼ਿੰਦਗੀ ਦੀ ਏਕਤਾ ਦਾ ਸਬਕ ਦ੍ਰਿੜਾਇਆ ਜਾਵੇ ਤੇ ਇਸ ਆਸਰੇ ਮਨੁੱਖੀ ਸਮਾਜ ਵਿਚ ਇਕਸੁਰਤਾ ਪੈਦਾ ਕਰਕੇ ਸ਼ਾਂਤੀ ਅਮਨ ਵਿਚ ਰਹਿੰਦਿਆਂ ਸੱਭਿਆਚਾਰ ਦੀਆਂ ਉਚੇਰੀਆਂ ਸਿਖਰਾਂ ਨੂੰ ਛੂਹਿਆ ਜਾਵੇ ਤੇ ਅਗਲੇਰੀ ਪੀੜ੍ਹੀ ਲਈ ਉੱਚਾ ਸੁੱਚਾ ਤੇ ਸਾਰਥਕ ਉਦੇਸ਼ ਪੇਸ਼ ਕੀਤਾ ਜਾਵੇ। ਸਿੱਖ ਲਹਿਰ ਦਾ ਆਦਰਸ਼ ਵੀ ਇਹੋ ਸੀ ਕਿ ਚੜ੍ਹਦੀ ਕਲਾ ਦੇ ਨਾਲ-ਨਾਲ 'ਸਰਬਤ ਦੇ ਭਲੇ' ਨੂੰ ਮੋਹਰੀ ਥਾਂ ਦਿਤਾ ਜਾਵੇ। ਗੁਰੂ ਗੋਬਿੰਦ ਸਿੰਘ, ਗੁਰੂ ਨਾਨਕ ਦੀ ਦਸਵੀਂ ਜੋਤਿ ਸਨ। ਉਨ੍ਹਾਂ ਦੀ ਸ਼ਖ਼ਸੀਅਤ ਅਧਿਆਤਮਕ ਗੁਰੂ, ਬੀਰ ਸੈਨਾਪਤਿ ਤੇ ਵਿਦਵਾਨ ਮਹਾਂਕਵੀ ਦਾ ਸੰਗਮ ਸੀ, ਦੂਜੇ ਸ਼ਬਦਾਂ ਵਿਚ ਗੁਰਤਾ ਯੋਗਤਾ ਤੇ ਕਾਵਿਕਤਾ ਉਨ੍ਹਾਂ ਦੇ ਮੁੱਖ ਗੁਣ ਸਨ ਪਰ ਪ੍ਰਧਾਨਤਾ ਗੁਰਤਾ ਨੂੰ ਹੀ ਪ੍ਰਾਪਤ ਸੀ।



ਗੁਰਤਾ ਦਾ ਵੱਡਾ ਲੱਛਣ ਇਹ ਦੱਸਿਆ ਗਿਆ ਹੈ ਕਿ ਜਿਥੇ ਗੁਰੂ ਆਪ ਉਸ ਪਰਮਜੋਤਿ ਨਾਲ ਇਕਮਿਕ ਹੁੰਦਾ ਹੈ, ਉਥੇ ਉਹ ਬਾਕੀ ਸਭ ਨੂੰ ਵੀ ਉਸਦੇ ਨਾਲ ਮਿਲਾਉਂਦਾ ਹੈ, ਸੋ ਉਸਦਾ ਕਰਤੱਵ ਵੀ ਜ਼ਿੰਦਗੀ ਦਾ ਸੰਜੋਗ ਰਚਣਾ ਹੈ। ਜਿਵੇਂ ਕਿ ਮੌਲਾਨਾ ਰੂਮ ਨੇ ਲਿਖਿਆ ਹੈ ਕਿ ਤੂੰ ਭਾਈ ਦੁਨੀਆ ਵਿਚ ਆਇਆ ਹੀ ਇਸ ਲਈ ਹੈ ਕਿ ਸਭ ਨੂੰ ਮਿਲਾਵੇਂ ਨਾ ਕਿ ਤੋੜ ਵਿਛੋੜਾ ਪਾਵੇਂ, ਉਸਦਾ ਕੌਲ ਹੈ

*ਤੂੰ ਬਰਾਇ ਵਸਲ ਕਰਦਨ ਆਮਦੀ।*
*ਨ ਬਰਾਇ ਫਸਲ ਕਰਦਨ ਆਮਦੀ ॥*

ਗੁਰਬਾਣੀ ਵਿਚ ਗੁਰੂ ਦਾ ਲੱਛਣ ਵੀ ਇਸੇ ਪ੍ਰਕਾਰ ਦਿਤਾ ਗਿਆ ਹੈ ਕਿ ਉਹ ਮਨੁੱਖੀ ਆਤਮਾ ਨੂੰ ਮਾਲਕ ਪਰਮਾਤਮਾ ਨਾਲ ਮਿਲਾਵੇ ਤੇ ਮਨੁੱਖ ਨੂੰ ਮਨੁੱਖ ਦੇ ਗਲ ਲਾਵੇ—

*ਨਾਨਕ ਸਤਿਗੁਰ ਐਸਾ ਜਾਣੀਐ,*
*ਜੋ ਸਭਸੈ ਲਏ ਮਿਲਾਇ ਜੀਉ ।*

(ਸਿਰੀ ਰਾਗ ਮਹਲਾ੧)

ਗੁਰੂ ਅਰਜਨ ਸਾਹਿਬ ਦਾ ਫ਼ੁਰਮਾਨ ਵੀ ਇਸੇ ਭਾਵ ਦਾ ਹੈ :-

*ਜੈਸਾ ਸਤਿਗੁਰੁ ਸੁਣੀਦਾ, ਤੈਸੋ ਹੀ ਮੈ ਡੀਠੁ॥*
*ਵਿਛੁੜਿਆ ਮੇਲੇ ਪ੍ਰਭੂ, ਹਰਿ ਦਰਗਹ ਦਾ ਬਸੀਠੁ॥*

(ਵਾਰ ਰਾਮਕਲੀ ੫)

ਗੁਰੂ ਗੋਬਿੰਦ ਸਿੰਘ ਇਸ ਗੁਰਿਆਈ ਮਾਲਾ ਦੇ ਵਾਰਸ ਸਨ, ਉਨਾਂ ਮਨੁੱਖ ਨੂੰ ਰੱਬ ਨਾਲ ਮੇਲਣ ਤੇ ਮਨੁੱਖਾਂ ਨੂੰ ਪਰਸਪਰ ਮੇਲਣ ਦੇ ਬੜੇ ਸਾਰਥਕ ਉਪਰਾਲੇ ਕੀਤੇ। ਇਹ ਠੀਕ ਹੈ ਕਿ ਉਹ ਖੜਗਧਾਰੀ ਜੋਧੇ ਸਨ, ਉਨਾਂ ਸਿਖਾਂ ਨੂੰ ਖੜਗ ਦਾ ਯੋਗ ਪ੍ਰਯੋਗ ਵੀ ਦੱਸਿਆ, ਪਰ ਨਾਲ ਹੀ ਉਨ੍ਹਾਂ ਇਸ ਨੂੰ ਆਖਰੀ ਵਸੀਲਾ ਹੀ ਕਿਹਾ। ਸਪਸ਼ਟ ਤਾਕੀਦ ਕੀਤੀ ਕਿ ਜਦੋਂ ਕੋਈ ਸਾਧਨ ਬਾਕੀ ਨਾ ਰਹੇ ਤਾਂ ਹੀ ਤਲਵਾਰ ਦੀ ਮੁੱਠ ਉਤੇ ਹੱਥ ਪਾਉਣਾ ਜਾਇਜ਼ ਹੈ--

*ਚੂੰਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ.*
*ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ।*

*(ਜ਼ਫਰਨਾਮਾ)*

ਜਿਥੋਂ ਤਕ ਜੀਵਨ-ਜਾਚ ਦਾ ਤੱਲਕ ਹੈ, ਸਤਿਗੁਰਾਂ ਦੋ ਵਿਸ਼ੇਸ਼ ਗੱਲਾਂ ਕਹੀਆਂ। ਪਹਿਲੀ ਇਹ ਕਿ ਪਰਮੇਸ਼ਰ ਪ੍ਰੇਮਸਰੂਪ ਹੈ ਤੇ ਉਹ ਅਨੁਰਾਗ ਜਾਂ ਮੁਹੱਬਤ ਬਣਕੇ ਹੀ ਜਗਤ ਦੇ ਬਾਗ ਵਿਚ ਟਹਿਕ ਮਹਿਕ ਪੈਦਾ ਕਰ ਰਿਹਾ ਹੈ। ਫਿਰ ਉਸਨੂੰ ਪਾਉਣ ਦਾ ਤਰੀਕਾ ਵੀ ਪ੍ਰੇਮ ਹੀ ਹੈ, ਬਾਕੀ ਸਾਧਨ ਐਵੇਂ ਦੇਖ-ਦਿਖਾਵੇ ਦੇ ਹਨ। ਗੁਰੂ ਸਾਹਿਬ ਫ਼ੁਰਮਾਉਂਦੇ ਹਨ—

*'ਦੇਸ ਔਰ ਨ ਭੇਸ ਜਾ ਕਰ, ਰੂਪ ਰੇਖ ਨ ਰਾਗ,*
*ਜੱਤ੍ਰ ਤੱਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ।'*

*(ਜਾਪ ਸਾਹਿਬ)*

*'ਸਾਚੁ ਕਹੌ ਸੁਨ ਲੇਹੁ ਸਭੈ,'*
*ਜਿਨ ਪ੍ਰੇਮੁ ਕੀਓ ਤਿਨਹੀ ਪ੍ਰਭੁ ਪਾਇਓ'*

*(ਅਕਾਲ ਉਸਤਤਿ)*

ਗੁਰੂ ਦਸਮੇਸ਼ ਖੜਗਧਾਰੀ ਜੋਧੇ ਸਨ, ਮਹਾਂਕਵੀ ਸਨ, ਪਰ ਇਸ ਤੋਂ ਵੱਧ ਵਿਸ਼ੇਸ਼ਤਾ ਵਾਲੀ ਗੱਲ ਇਹ ਕਿ ਉਹ ਪ੍ਰੀਤ-ਪੈਗ਼ੰਬਰ ਸਨ ਜਿਨ੍ਹਾਂ ਮਨੁੱਖਤਾ ਨੂੰ ਏਕਤਾ ਅਤੇ ਪ੍ਰੇਮ

ਪਿਆਰ ਦਾ ਪੈਗ਼ਾਮ ਦਿੱਤਾ। ਖਾਲਸੇ ਨੂੰ ਇਹ ਗੱਲ ਦ੍ਰਿੜ ਕਰਾਈ ਕਿ 'ਪੂਰਨ ਪ੍ਰੇਮ ਪ੍ਰਤੀਤਿ ਸਜੈ ਬ੍ਰਤ' ਅਰਥਾਤ ਪੂਰੇ ਪ੍ਰੇਮ ਭਾਵ ਨਾਲ ਅਤੇ ਪ੍ਰਭੂ ਦੀ ਪ੍ਰਤੀਤ-ਭਰੋਸੇ ਦਾ ਪ੍ਰਣ ਨਿਭਾਉਣਾ ਮੁੱਢਲੀ ਕਾਰ ਹੈ।

ਧਾਰਮਿਕ ਮਹਾਂਪੁਰਸ਼ਾਂ ਦੀ ਦ੍ਰਿਸ਼ਟੀ ਵਿਸ਼ਵਾਰਥੀ ਯਾ ਯੂਨੀਵਰਸਲ ਹੁੰਦੀ ਹੈ ਤੇ ਆਮ ਤੌਰ ਤੇ ਸੰਸਾਰੀ ਆਦਮੀ ਦੀ ਦ੍ਰਿਸ਼ਟੀ ਵਧੇਰੇ ਕਰਕੇ ਸੁਆਰਥੀ (ਸੈਲਫ ਸੈਂਟ੍ਰਡ) ਹੁੰਦੀ ਹੈ। ਗੁਰੂ ਸਾਹਿਬ ਪਰਉਪਕਾਰੀ ਸਨ ਤੇ ਸਮੁੱਚੇ ਸੰਸਾਰ-ਕਲਿਆਣ ਦੀ ਸੋਚ ਸੋਚਦੇ ਸਨ।

ਅਨੇਕ ਤਰ੍ਹਾਂ ਦੀਆਂ ਵਿਰੋਧਤਾਈਆਂ, ਬਿਖਮਤਾਈਆਂ ਦੇ ਬਾਵਜੂਦ ਗੁਰੂ ਕਲਗੀਧਰ ਇਹ ਸਮਝਦੇ ਸਨ ਤੇ ਅਨੁਭਵ ਕਰਦੇ ਸਨ ਕਿ ਸਭ ਇਸ਼ਟ ਪਰਮੇਸ਼ਰ ਇਕ ਹੈ। ਰਸਤਾ ਦਿਖਾਉਣ ਵਾਲਾ ਗੁਰੂ ਵੀ ਇਕ ਹੈ। ਉਸਦੀ ਕਾਇਨਾਤ ਇਕ ਹੈ, ਸਾਰੀ ਮਨੁੱਖਤਾ ਇਕ ਹੈ ਤੇ ਉਸਦਾ ਧਰਮ ਤੇ ਸ਼ਿਸ਼ਟਾਚਾਰ ਵੀ ਇਕ ਹੈ। ਏਸ ਏਕਤਾ ਦੀ ਪਛਾਣ ਕਰਨਾ ਹੀ ਜੀਵਨ ਦਾ ਭੇਦ ਹੈ। ਜੇ ਮਨੁੱਖੀ ਆਤਮਾ ਨੇ ਪ੍ਰਮਾਤਮਾ ਨੂੰ ਪਾਉਣਾ ਹੈ ਤੇ ਉਸਦੀ ਸ੍ਰਿਸ਼ਟੀ ਨੂੰ ਰੀਝਾਉਣਾ ਹੈ ਤਾਂ ਇਸਦੀ ਇਕੋ ਇਕ ਵਿਧੀ ਸਭ ਨਾਲ ਪ੍ਰੇਮ ਪਿਆਰ ਦਾ ਵਰਤਾਰਾ ਵਰਤਾਉਣਾ ਹੈ। ਪੂਰਨ ਖਾਲਸਾ ਵੀ ਉਹੋ ਹੋ ਸਕਦਾ ਹੈ ਜੋ ਪ੍ਰੇਮ ਮੁਹੱਬਤ ਦਾ ਬ੍ਰਤ ਧਾਰਨ ਕਰਦਾ ਅਤੇ ਕਣ ਕਣ ਵਿਚ ਜਾਗਤ ਜੋਤਿ ਦੇ ਦਰਸ਼ਨ ਕਰਦਾ ਹੈ-

*ਜਾਗਤ ਜੋਤਿ ਜਪੈ ਨਿਸ ਬਾਸਰ,*
*ਏਕ ਬਿਨਾ ਮਨਿ ਨੈਕੁ ਨਾ ਆਨੈ।*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ,*
*ਗੋਰ ਮੜੀ ਮਤਿ ਭੂਲਿ ਨ ਮਾਨੈ।*

ਇਸੇ ਕਰਕੇ ਆਪ ਨੇ ਇਨਸਾਨੀ ਏਕਤਾ ਉਤੇ ਬਹੁਤ ਜ਼ੋਰ ਦਿੱਤਾ ਤੇ ਬਾਕੀ ਧਰਮ-ਕਰਮ ਦੀ ਏਕਤਾ ਨੂੰ ਵੀ ਪਛਾਨਣ ਦੀ ਤਾਕੀਦ ਕੀਤੀ। ਇਹੋ ਹੀ ਇਕ ਸਾਰਥਿਕ ਵਿਧੀ ਸੀ ਜਿਸ ਨਾਲ ਸਰਬਤ ਦੇ ਭਲੇ ਦਾ ਮਿਸ਼ਨ ਪੂਰਾ ਹੋ ਸਕਦਾ ਸੀ। ਈਸਾਈ ਚਿੰਤਨ ਵਿਚ 'ਪ੍ਰੇਮ ਹੀ ਰੱਬ' (Love is God) ਦਾ ਖਿਆਲ ਦਿੱਤਾ ਗਿਆ ਹੈ ਤੇ ਬਹੁਤੇ ਲੋਕ ਇਉਂ ਹੀ ਸਮਝਦੇ ਹਨ ਕਿ ਇਹ ਵਿਚਾਰ ਪੱਛਮ ਵਲੋਂ ਹੀ ਇਧਰ ਆਇਆ ਹੈ, ਪਰ ਗੁਰੂ ਦਸਮੇਸ਼ ਜੀ ਦੀ ਬਾਣੀ ਦੇ ਅਧਿਅਨ ਤੋਂ ਸਪੱਸ਼ਟ ਹੈ ਕਿ ਉਨ੍ਹਾਂ ਪਰਮੇਸ਼ਰ ਨੂੰ ਪ੍ਰੇਮ ਰੂਪ ਹੋ ਕੇ ਸਾਰੇ ਵਿਚਰਦਾ ਦੱਸਿਆ ਤੇ ਪ੍ਰੇਮ ਦੁਆਰਾ ਹੀ ਉਸਨੂੰ ਪਾਉਣ ਦਾ ਮਾਰਗ ਦਰਸਾਇਆ ਹੈ। ਇਸ ਖਾਤਰ ਏਕਤਾਵਾਦੀ ਹੋਣਾ ਕੁਦਰਤੀ ਸੀ ਤੇ ਬਹੁਤ ਜ਼ਰੂਰੀ ਸੀ।

'ਅਕਾਲ ਉਸਤਤਿ' ਵਿਚ ਜਿਥੇ ਰੱਬੀ ਮਹਿਮਾ ਦਾ ਗਾਇਨ ਹੈ ਉਥੇ ਕਰਮਕਾਂਡੀ ਧਰਮਾਂ ਦੀ ਪੁਣਛਾਣ ਵੀ ਬੜੀ ਨਿਧੜਕਤਾ ਤੇ ਨਿਪੁੰਨਤਾ ਨਾਲ ਕਰਨ ਉਪਰੰਤ ਚਾਰ ਕਬਿੱਤਾਂ ਵਿਚ ਜ਼ਿੰਦਗੀ ਦੀ ਏਕਤਾ ਤੇ ਧਰਮਾਂ ਦੀ ਏਕਤਾ ਬੜੇ ਪ੍ਰਭਾਵਸ਼ਾਲੀ ਢੰਗ ਦ੍ਰਿੜ ਕਰਾਈ ਗਈ ਹੈ।

ਪਹਿਲੀ ਕਬਿਤ ਮਨੁੱਖੀ ਏਕਤਾ ਦਾ ਪਾਠ ਪੜ੍ਹਾਉਂਦੀ ਇਉਂ ਸਮਝਾਉਂਦੀ ਹੈ ਕਿ ਸੰਨਿਆਸੀ, ਜੋਗੀ, ਜਤੀ, ਹਿੰਦੂ ਤੁਰਕ ਜਾਂ ਸ਼ੀਆ ਸੁੰਨੀ, ਕੋਈ ਭਿੰਨ ਭਿੰਨ ਨਹੀਂ ਸਭੇ ਪੰਜ ਤੱਤ ਦੇ ਪੁਤਲੇ ਅਤੇ ਪੰਜ ਗਿਆਨ ਇੰਦਰੀਆਂ ਦੇ ਮਾਲਕ ਹਨ। ਇਹ ਮਾਨਸ ਕੀ ਜਾਤਿ ਇਕ ਹੈ ਤੇ ਇਨ੍ਹਾਂ ਦਾ ਮਾਲਕ ਸਿਰਜਨਹਾਰ ਵੀ ਇਕੋ ਹੈ ਅਤੇ ਗਿਆਨਦਾਤਾ ਗੁਰਦੇਵ ਵੀ ਜੋਤਿ ਸਰੂਪ ਇਕੋ ਇਕ ਹੈ-

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ*
*ਕੋਊ ਬ੍ਰਹਮਚਾਰੀ ਕੋਊ ਜਤੀਅਨੁ ਮਾਨਬੋ।*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸ਼ਾਫੀ,*
*ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ।*

*ਕਰਤਾ ਕਰੀਮ ਸੋਈ ਰਾਜਕ ਰਹੀਮ ਓਈ,*
*ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ।*
*ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ,*
*ਏਕ ਹੀ ਸਰੂਪ ਸਬੈ ਏਕ ਜੋਤਿ ਜਾਨਬੋ।*

*(ਅਕਾਲ ਉਸਤਤਿ*

*'ਆਦਿ ਅੰਤ ਏਕੈ ਅਵਤਾਰਾ,*
*ਸੋਈ ਗੁਰੂ ਸਮਝੀਅਹੁ ਹਮਾਰਾ।'*

ਦੂਜੀ ਕਬਿੱਤ ਵਿਚ ਸਤਿਗੁਰਾਂ ਇਹ ਸਮਝਾਇਆ ਹੈ ਕਿ ਦੇਹਰਾ ਮਸੀਤਿ ਜਾਂ ਪੂਜਾ ਨਿਮਾਜ਼ ਵਿਚ ਕੋਈ ਭਿੰਨ ਭੇਦ ਨਹੀਂ। ਲੋਕਾਂ ਆਪਣੇ ਆਪਣੇ ਸ਼ਰਧਾ ਸਿਦਕ ਅਨੁਸਾਰ ਉਸਦੇ ਧਰਮ-ਅਸਥਾਨ ਸਿਰਜੇ ਅਤੇ ਆਪਣੀ ਆਪਣੀ ਭਾਵਨਾ ਮੁਤਾਬਕ ਉਸਦੀ ਭਗਤੀ ਜਾਂ ਬੰਦਗੀ ਕਰਨ ਦੀ ਵਿਧਿ ਅਪਣਾਈ ਹੈ। ਅੰਦਰਲੀ ਸਪ੍ਰਿਟ ਸਭ ਦੀ ਇਕ ਜੈਸੀ ਹੈ ਉਸ ਦਾ ਰਤਾ ਫਰਕ ਨਹੀਂ। ਇਸ ਕਰਕੇ ਬਾਹਰਲੀ ਸੂਰਤ ਨੂੰ ਸਨਮੁਖ ਰੱਖਕੇ ਇਨ੍ਹਾਂ ਵਿਚ ਭਿੰਨ-ਭੇਦ ਕਰਨਾ ਜਾਂ ਕੋਈ ਫਰਕ ਮੰਨਣਾ ਠੀਕ ਨਹੀਂ। ਆਪ ਫੁਰਮਾਉਂਦੇ ਹਨ-

*ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ,*
*ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ।*
*ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ,*
*ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ।*
*ਏਕੈ ਨੈਨ ਏਕੈ ਕਾਨ ਏਕੈ ਦੇਹਿ ਏਕੈ ਬਾਨ*
*ਖ਼ਾਕ ਬਾਦ ਆਤਸ ਔ ਆਬ ਕੋ ਰਲਾਉ ਹੈ।*
*ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ*
*ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ। ੧੬/੮੬*

ਜਿਵੇਂ ਅੱਗ ਦੇ ਭਾਂਬੜ ਵਿਚੋਂ ਕ੍ਰੋੜਾਂ ਚੰਗਿਆੜੇ ਉਡਦੇ ਤੇ ਅਸਮਾਨ ਵਿਚ ਆਪਣੀ ਚਮਕ ਦਮਕ ਦਿਖਾਉਂਦੇ ਹਨ, ਪਰ ਹੁੰਦੇ ਸਭ ਅੱਗ ਦਾ ਰੂਪ ਹੀ ਹਨ। ਜਿਵੇਂ ਸਾਗਰ ਵਿਚ ਅਨੇਕ ਤਰੰਗ, ਲਹਿਰਾਉਂਦੇ ਛੱਲਾਂ ਲਹਿਰਾਂ ਦਾ ਨਾਂ ਧਰਾਉਂਦੇ। ਪਰ ਹੁੰਦੇ ਸਭ ਪਾਣੀ ਹੀ ਹਨ। ਜਿਵੇਂ ਧਰਤੀ ਤੋਂ ਉਡਣ ਵਾਲੇ ਮਿੱਟੀ ਦੇ ਜ਼ਰਰੇ ਪੌਣ ਨਾਲ ਖੇਡਦੇ ਖੇਡਦੇ ਉੱਚੇ ਗਗਨਾਂ ਨੂੰ ਵੀ ਜਾ ਛੂੰਹਦੇ ਹਨ, ਪਰ ਅੰਤ ਸਭ ਧਰਤੀ ਮਾਤਾ ਦੀ ਗੋਦ ਵਿਚ ਆ ਸਮਾਉਂਦੇ ਹਨ। ਇਸੇ ਤਰ੍ਹਾਂ ਸਾਰੀ ਕਾਇਨਾਤ, ਸਾਰਾ ਪਸਾਰਾ ਉਸ ਪਰਮ ਜੋਤਿ ਦਾ ਲਿਸ਼ਕਾਰਾ ਹੈ ਤੇ ਅੰਤ ਇਸਨੇ ਉਸੇ ਵਿਚ ਅਭੇਦ ਹੋ ਜਾਣਾ ਹੈ। ਜਿਸ ਨੇ ਇਹ ਰਹੱਸ ਪਾ ਲਿਆ ਉਹ ਕੋਈ ਭਰਮ ਭੇਦ ਨਹੀਂ ਕਰਦਾ ਸਗੋਂ ਸਭ ਨਾਲ ਪਿਆਰ ਕਰਦਾ ਹੈ—

*'ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ,*
*ਨਿਆਰੇ ਨਿਆਰੇ ਹੁਇ ਕੈ ਫਿਰ ਆਗ ਮੈਂ ਮਿਲਾਹਿਗੇ*
*ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ*
*ਧੂਰਿਕੇ ਕਨੂਕਾ ਫਿਰ ਧੂਰਿ ਹੀ ਸਮਾਹਿਗੇ।*
*ਜੈਸੇ ਏਕ ਨਦਿ ਤੇ ਤਰੰਗ ਕੋਟਿ ਉਪਜਤ ਹੈ,*
*ਪਾਨ ਕੇ ਤਰੰਗ ਸਭੈ ਪਾਨ ਹੀ ਕਹਾਹਿਗੇ*
*ਤੈਸੇ ਬਿਸਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ,*
*ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ।'*

ਅਜੇਹੀ ਵਿਸ਼ਵਾਰਥੀ ਦ੍ਰਿਸ਼ਟੀ ਵਾਲਾ, ਭਾਈ ਕਨ੍ਹਈਏ ਵਾਂਗ ਆਪਣੇ ਰਮਈਏ ਨੂੰ ਇਨਸਾਨ ਮਾਤਰ ਵਿਚ ਤੱਕ ਕੇ ਪ੍ਰੇਮ-ਪਿਆਰ ਦਾ ਵਰਤਾਰਾ ਕਰਦਾ ਅਤੇ ਆਪਣੇ ਆਪ ਅਤੇ ਆਲੇ-ਦੁਆਲੇ ਨੂੰ ਸਦਾ ਖੁਸ਼ੀਆਂ ਵੰਡਦਾ ਜਾਂਦਾ ਹੈ। ਉਸ ਲਈ ਕੋਈ ਵੀ ਬਿਗਾਨਾ ਨਹੀਂ। ਹਿੰਦੂ, ਤੁਰਕ ਤਾਂ ਕੀ ਬਲਕਿ ਚਰਿੰਦ, ਪਰਿੰਦ ਤੇ ਤਮਾਮ ਜੀਵ ਜੰਤੂ ਵੀ ਉਸਨੂੰ ਪਰਮ ਜੋਤਿ ਦੇ ਕ੍ਰਿਸ਼ਮੇ ਦਿਸਦੇ ਹਨ—

*ਬਿਸਰਿ ਗਈ ਸਭ ਤਾਤਿ ਪਰਾਈ।*
*ਜਬ ਤੇ ਸਾਧ ਸੰਗਤਿ ਮੋਹਿ ਪਾਈ॥*
*ਨਾ ਕੋ ਬੈਰੀ ਨਹੀਂ ਬਿਗਾਨਾ*
*ਸਗਲ ਸੰਗਿ ਹਮ ਕੋ ਬਨਿ ਆਈ।*

*(ਕਾਨੜਾ ਮਹਲਾ ੫)*

ਭਾਈ ਨੰਦ ਲਾਲ ਜੀ ਨੇ ਲਿਖਿਆ ਹੈ ਕਿ ਬ੍ਰਾਹਮਣ ਬੁੱਤਾਂ ਦਾ ਮੁਸ਼ਤਾਕ ਹੈ ਤੇ ਮੋਮਨ ਖਾਨ ਕਹਾਂਦਾ ਹੈ। ਪਰ ਸਾਨੂੰ ਤਾਂ ਹਰ ਪਾਸੇ ਮੁਹੱਬਤ ਦਾ ਪਿਆਲਾ ਹੀ ਛਲਕਦਾ ਦਿਸਦਾ ਹੈ—

*ਬ੍ਰਾਹਮਨ ਮੁਸ਼ਤਾਕੇ ਬੁਤ, ਜ਼ਾਹਦ ਫਿਦਾਏ ਖ਼ਾਨਕਾਹ*
*ਹਰ ਕੁਜਾ, ਜਾਮੇ ਮੁਹੱਬਤ, ਦੀਦਾਅਮ ਸਰਸ਼ਾਰ ਹਸਤ।*

ਦਸਮੇਸ਼ ਜੀ ਦਾ ਵੀ ਫੁਰਮਾਨ ਇਸੇ ਅਭੇਦਤਾ ਤੇ ਸਮਤਾ ਦਾ ਬਖਾਨ ਕਰਦਾ ਹੈ—

*ਜਾਕੇ ਛੂਟਿ ਗਯੋ ਭ੍ਰਮ ਉਰ ਕਾ,*
*ਤਿਹ ਆਗੈ ਹਿੰਦੂ ਕਿਆ ਤੁਰਕਾ*

*(ਬਚਿਤ੍ਰ ਨਾਟਕ)*

ਕੁਝ ਲੇਖਕਾਂ ਇਹ ਖਿਆਲ ਦਿੱਤਾ ਹੈ ਕਿ ਸਿੱਖ ਲਹਿਰ ਸ਼ਾਂਤਮਈ ਸੀ ਤੇ ਸਰਬਤ ਦੇ ਭਲੇ ਦੀ ਲਹਿਰ ਸੀ, ਲੇਕਿਨ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਲੜਾਈਆਂ ਦੇ ਰਸਤੇ ਪਾ ਦਿੱਤਾ। ਕੁਝ ਪੁਰਾਤਨ ਲਿਖਤਾਂ ਵਿਚ ਦਸਮੇਸ਼ ਗੁਰੂ ਲਈ 'ਮਰੈਲਾ ਗੁਰੂ' ਵਿਸ਼ੇਸ਼ਣ ਵਰਤਿਆ ਹੈ ਜਿਸਦਾ ਅਰਥ ਹੈ ਮਾਰਖੋਰਾ ਜਾਂ ਲੜਾਕਾ। ਇਹ ਗੱਲ ਉੱਕਾ ਹੀ ਨਿਰਮੂਲ ਹੈ ਕਿ ਗੁਰੂ ਜੀ ਨੇ ਸਿੱਖਾਂ ਨੂੰ ਜੰਗੋਜਦਲ ਦੇ ਰਸਤੇ ਪਾਇਆ। ਗੁਰੂ ਸਾਹਿਬ ਜ਼ਿੰਦਗੀ ਦੇ ਸਰਬ-ਪੱਖੀ ਵਿਕਾਸ ਲਈ ਬਚਨਬੱਧ ਸਨ, ਵਿਨਾਸ਼ ਲਈ ਨਹੀਂ। ਉਨ੍ਹਾਂ ਖੁਦ ਇਹ ਗੱਲ ਦੁਹਰਾਈ ਹੈ ਕਿ ਜਦੋਂ ਕੋਈ ਕੰਮ ਹੋਰ ਹੀਲਿਆਂ ਤੋਂ ਲੰਘ ਜਾਵੇ ਤਾਂ ਹੀ ਤਲਵਾਰ ਦੇ ਦਸਤੇ ਉੱਤੇ ਹੱਥ ਰੱਖਣਾ ਜਾਇਜ਼ ਹੈ। ਇਸਦਾ ਸਾਫ ਤੇ ਸਪੱਸ਼ਟ ਭਾਵ ਇਹ ਹੈ ਕਿ ਪਹਿਲੇ ਸਾਰੇ ਸ਼ਾਂਤਮਈ ਸਾਧਨ ਵਰਤੋਂ ਵਿਚ ਲਿਆਂਦੇ ਜਾਣ, ਜੇਕਰ ਕੋਈ ਚਾਰਾ ਨਾ ਚਲੇ ਤਾਂ ਹੀ ਤੇਗ ਧੂਹਣਾ ਬਣਦਾ ਹੈ। ਇਤਿਹਾਸ ਤੋਂ ਪ੍ਰਗਟ ਹੈ ਕਿ ਉਨ੍ਹਾਂ ਆਪ ਹਮਲਾਵਰ ਹੋਕੇ ਕੋਈ ਲੜਾਈ ਨਹੀਂ ਲੜੀ, ਸਗੋਂ ਕੇਵਲ ਸੁਰੱਖਿਆ ਖਾਤਰ ਹੀ ਹਥਿਆਰ ਉਠਾਏ। ਸੋ ਜੰਗ ਜੁਧ ਉਨ੍ਹਾਂ ਦਾ ਮਨਇੱਛਤ ਪ੍ਰੋਗਰਾਮ ਨਹੀਂ

ਸੀ, ਕੇਵਲ ਮਜਬੂਰੀ ਦਾ ਅਮਲ ਸੀ।

ਕਿਤੇ ਕਿਤੇ ਇਹ ਖਿਆਲ ਵੀ ਪ੍ਰਚਾਰਿਆ ਗਿਆ ਹੈ ਕਿ ਉਹ ਮੁਸਲਮਾਨਾਂ ਦੇ ਵੈਰੀ ਸਨ, ਇਹ ਗੱਲ ਵੀ ਬੇਬੁਨਿਆਦ ਹੀ ਹੈ। ਉਨ੍ਹਾਂ ਦਾ ਕਿਸੇ ਨਾਲ ਵੈਰ ਨਹੀਂ ਸੀ, ਸਤਿਗੁਰੂ ਚਰਿੱਤਰ ਦਾ ਇਹ ਵਿਸ਼ੇਸ਼ ਗੁਣ ਹੈ ਕਿ ਉਹ ਨਿਰਭਉ ਨਿਰਵੈਰ ਹੈ—

*ਸਤਿਗੁਰ ਪੁਰਖੁ ਅਗੰਮੁ ਹੈ, ਨਿਰਵੈਰੁ ਨਿਰਾਲਾ।*
*ਜਾਣਹੁ ਧਰਤੀ ਧਰਮ ਕੀ, ਸੱਚੀ ਧਰਮਸਾਲਾ।*

*(ਭਾਈ ਗੁਰਦਾਸ, ਵਾਰ ੩੪)*

ਇਸਦਾ ਇਤਿਹਾਸਕ ਪ੍ਰਮਾਣ ਵੀ ਸਾਡੇ ਸਾਹਮਣੇ ਹੈ ਕਿ ਉਨ੍ਹਾਂ ਭਾਈ ਕਨ੍ਹਈਏ ਨੂੰ ਹਰ ਘਾਇਲ ਨੂੰ ਪਾਣੀ ਪਿਲਾਉਣ ਲਈ ਸ਼ਾਬਾਸ਼ ਦਿੱਤੀ ਹੈ, ਨਾਲ ਮਲ੍ਹਮ ਦੀ ਡੱਬੀ ਵੀ ਪ੍ਰਦਾਨ ਕੀਤੀ ਕਿ ਬਿਨਾਂ ਕਿਸੇ ਭੇਦ ਭਾਵ ਦੇ ਹਰ ਜ਼ਖਮੀ ਦੇ ਜ਼ਖਮਾਂ ਉੱਤੇ ਮੱਲ੍ਹਮ ਵੀ ਲਾਈ ਜਾਵੇ।

ਇਸ ਤੋਂ ਬਿਨਾਂ ਅਨੇਕਾਂ ਮੁਸਲਮਾਨ ਆਪ ਦੇ ਮਿੱਤਰ ਤੇ ਸਾਦਕ ਸ਼ਰਧਾਲੂ ਵੀ ਸਨ ਜਿਨ੍ਹਾਂ ਵਿਚ ਭੀਖਨਸ਼ਾਹ, ਕਾਜ਼ੀ ਸਲਾਰੁਦੀਨ, ਨਿਹੰਗ ਖਾਂ, ਆਲਮ ਖਾਂ, ਨੱਬੀ ਖਾਂ, ਗਨੀ ਖਾਂ, ਸੈਦ ਬੇਗ, ਇਬ੍ਰਾਹੀਮ ਖਾਂ, ਹਾਜੀ ਚਰਾਗ ਸ਼ਾਹ ਅਜਨੇਰੀਆ, ਕਾਜ਼ੀ ਪੀਰ ਮੁਹੰਮਦ ਸਲੋਹ ਵਾਲਾ, ਇਨਾਯਤ ਅਲੀ ਨੂਰਪੁਰੀਆ, ਸੁਬੇਗ ਸ਼ਾਹ ਹਲਵਾਰੀਆ, ਹਸਨ ਅਲੀ ਮੋਨੂਮਾਜਰੀਆ—ਆਦਿ ਪ੍ਰਸਿੱਧ ਹਨ ਜਿਨ੍ਹਾਂ ਸਤਿਗੁਰਾਂ ਨੂੰ ਦਿਲੋਂ ਮਨੋਂ ਪਿਆਰ ਕੀਤਾ ਤੇ ਸ਼ੰਕਟ ਸਮੇਂ ਵੀ ਆਪਦਾ ਸਾਥ ਦਿੱਤਾ।

ਸੋ ਮਾਨਸ ਕੀ ਜਾਤਿ ਇਕ ਮੰਨਣ ਵਾਲਾ ਮਹਾਂਪੁਰਸ਼ ਕਿਸੇ ਨਾਲ ਦਵੈਤ ਜਾਂ ਵੈਰ ਵਿਰੋਧ ਕਰ ਹੀ ਨਹੀਂ ਸਕਦਾ। ਉਹ ਪ੍ਰੀਤ ਪੈਗ਼ੰਬਰ ਹੁੰਦਾ ਹੋਇਆ ਸਭ ਨੂੰ ਆਪਣੀ ਪਿਆਰ ਗਲਵਕੜੀ ਵਿਚ ਲੈਕੇ ਹੀ ਪ੍ਰਸੰਨ ਹੁੰਦਾ ਹੈ। ਇਸੇ ਲਈ ਭਾਈ ਨੰਦ ਲਾਲ ਜੀ ਨੇ ਲਿਖਿਆ ਹੈ—

*ਖਾਲਸੋ ਬੇ ਕੀਨਾ ਗੁਰੁ ਗੋਬਿੰਦ ਸਿੰਘ।*
*ਹੱਕ ਹੱਕ ਆਈਨਾ ਗੁਰੁ ਗੋਬਿੰਦ ਸਿੰਘ।*

..........................................

*ਕਾਦਿਰੇ ਹਰ ਕਾਰ ਗੁਰੁ ਗੋਬਿੰਦ ਸਿੰਘ।*
*ਬੇਕਸਾਂ ਰਾ ਯਾਰ ਗੁਰ ਗੋਬਿੰਦ ਸਿੰਘ।*

ਅੱਜ ਇਸ ਸਮਦ੍ਰਿਸ਼ਟੀ ਤੇ ਸਰਬ ਸਾਂਝੀਵਾਲਤਾ ਦੀ ਪਹਿਲੇ ਨਾਲੋਂ ਵਧੇਰੇ ਲੋੜ ਹੈ, ਕਿਉਂਕਿ ਰਾਜਨੀਤਕ ਖਿਲਾੜੀਆਂ ਲੋਕਤੰਤਰ ਸੈਕੂਲਰਇਜ਼ਮ ਤੇ ਸੋਸ਼ਲਿਜ਼ਮ ਵਰਗੇ ਉਚ ਆਦਰਸ਼ਾਂ ਨੂੰ ਆਪਣੇ ਛਲ ਫਰੇਬ ਤੇ ਕੁਟਿਲ ਨੀਤੀ ਨਾਲ ਇਤਨਾ ਧੁੰਦਲਾ ਤੇ ਮਲੀਨ ਕਰ ਦਿੱਤਾ ਹੈ ਕਿ ਕੋਈ ਸ਼ੁਧ ਸਭਿਆਚਾਰ ਦਾ ਅਸਥਾਨ ਹੀ ਨਹੀਂ ਰਿਹਾ। ਮਨੁੱਖ ਇਤਨਾ ਸਵਾਰਥੀ ਹੋ ਨਿਬੜਿਆ ਹੈ ਕਿ ਉਹ ਹਰ ਖੇਤਰ ਵਿਚ ਖੁਦਗਰਜ਼ੀ ਦਾ ਸ਼ਿਕਾਰ ਹੈ। ਵੋਟ ਲੈਣ ਖਾਤਰ ਜ਼ਾਤਪਾਤ ਤੇ ਵਿਤਕਰੇ ਤੇ ਛੋਟੇ ਵੱਡੇ ਦੇ ਟਕਰਾਉ ਵਰਤਮਾਨ ਕੂਟਨੀਤੀ ਦਾ ਜ਼ਰੂਰੀ ਭਾਗ ਹਨ। ਹਰੇਕ ਵਾਦਪ੍ਰਸਤੀ ਜਾਂ ਕੌਮਪ੍ਰਸਤੀ ਵੀ ਉਸਨੂੰ ਸੰਕੀਰਣ ਬਣਾਉਂਦੀ ਗਈ ਹੈ, ਕੱਟਰਤਾ ਦਾ ਕਹਰ ਥਾਂ ਥਾਂ ਛਾਇਆ ਹੋਇਆ ਹੈ। ਕਿਸੇ ਨੂੰ ਮਨੁੱਖੀ ਕਲਚਰ ਦਾ ਕੋਈ ਅਹਿਸਾਸ ਨਹੀਂ ਰਿਹਾ। ਸ਼ਾਇਰ ਸੱਚ ਕਹਿੰਦਾ ਹੈ—

*'ਨ ਮੁਹੱਬਤ ਨ ਮੁਹੱਵਤ ਨ ਖਲੂਸ।*
*ਸ਼ਰਮਿੰਦਾ ਹੂੰ ਇਸ ਦੌਰ ਕਾ ਇਨਸਾਂ ਹੋ ਕਰ।*

'ਜਿਨ ਪ੍ਰੇਮ ਕੀਯੋ ਤਿਨ ਹੀ ਪ੍ਰਭੁ ਪਾਯੋ' ਦਾ ਹੋਕਾ ਦੇਣ ਵਾਲੇ ਗੁਰੂ ਦਾ ਇਕੋ ਇਕ ਮਨੋਰਥ ਸੀ ਕਿ ਤਮਾਮ ਮਨੁੱਖਤਾ ਪ੍ਰੀਤਿ-ਧਾਗੇ ਵਿਚ ਪਰੋਈ ਜਾਵੇ ਤੇ ਪ੍ਰੇਮ ਪਿਆਰ ਹੀ ਸਭ ਦਾ ਮਜ਼ਬ ਤੇ ਸਭ ਦੀ ਰਾਜਨੀਤੀ ਹੋਵੇ, ਤਾਂ ਹੀ ਅਜੋਕਾ ਮਾਨਵ, ਆਪਣੇ ਸਿਰਜੇ ਸੰਕਟ ਵਿਚੋਂ ਨਿਕਲ ਸਕਦਾ ਹੈ।

ਲੋੜ ਹੈ, ਉਸ ਪ੍ਰੀਤਿ ਪੈਗ਼ੰਬਰ ਦੇ ਪੈਗਾਮ ਨੂੰ ਪਛਾਣਨ ਦੀ।

*ਕਲਮ ਮੰਦਰ ਲੋਅਰ ਮਾਲ,*
*ਪਟਿਆਲਾ।*

# ਆਰਤੀ

—ਸ਼ਿਵ ਕੁਮਾਰ ਬਟਾਲਵੀ

ਮੈਂ ਕਿਸ ਹੰਝੂ ਦਾ ਦੀਵਾ ਬਾਲ ਕੇ
ਤੇਰੀ ਆਰਤੀ ਗਾਵਾਂ
ਮੈਂ ਕਿਹੜੇ ਸ਼ਬਦ ਦੇ ਬੂਹੇ ਤੇ
ਮੰਗਣ ਗੀਤ ਅਜ ਜਾਵਾਂ
ਜੋ ਤੈਨੂੰ ਕਰਣ ਲਈ ਭੇਟਾ
ਮੈਂ ਤੇਰੇ ਦੁਆਰ ਤੇ ਆਵਾਂ

ਮੇਰਾ ਕੋਈ ਗੀਤ ਨਹੀਂ ਐਸਾ
ਜੋ ਤੇਰੇ ਮੇਚ ਆ ਜਾਵੇ
ਭਰੇ ਬਾਜ਼ਾਰ ਵਿੱਚ ਜਾ ਕੇ
ਜੋ ਆਪਣਾ ਸਿਰ ਕਟਾ ਆਵੇ
ਜੋ ਆਪਣੇ ਸੁਹਲ ਛਿੰਦੇ ਬੋਲ
ਨੀਹਾਂ ਵਿੱਚ ਚਿਣਾ ਆਵੇ
ਤਿਹਾਏ ਸ਼ਬਦ ਨੂੰ ਤਲਵਾਰ ਦਾ
ਪਾਣੀ ਪਿਆ ਆਵੇ
ਜੋ ਲੁੱਟ ਜਾਵੇ ਤੇ ਮੁੜ ਵੀ
ਯਾਰੜੇ ਦੇ ਸੱਥਰੀਂ ਗਾਵੇ

ਚਿੜੀ ਦੇ ਖੰਭ ਦੀ ਲਲਕਾਰ
ਸੌ ਬਾਜਾਂ ਨੂੰ ਖਾ ਜਾਵੇ
ਮੈਂ ਕਿੰਜ ਤਲਵਾਰ ਦੀ ਗਾਨੀ
ਅਜ ਆਪਣੇ ਗੀਤ ਗਲ ਪਾਵਾਂ
ਮੇਰਾ ਹਰ ਗੀਤ ਬੁਜ਼ਦਿਲ ਹੈ
ਮੈਂ ਕਿਹੜਾ ਗੀਤ ਅਜ ਗਾਵਾਂ
ਮੈਂ ਕਿਹੜੇ ਬੋਲ ਦੀ ਭੇਟਾ
ਲੈ ਤੇਰੇ ਦੁਆਰ ਤੇ ਆਵਾਂ
ਮੇਰੇ ਗੀਤਾਂ ਦੀ ਮਹਿਫ਼ਲ ਚੋਂ
ਕੋਈ ਉਹ ਗੀਤ ਨਹੀਂ ਲਭਦਾ
ਜੋ ਤੇਰੇ ਸੀਸ ਮੰਗਣ ਤੇ
ਤੇਰੇ ਸਾਹਵੇਂ ਖੜਾ ਹੋਵੇ
ਜੋ ਮੈਲੇ ਹੋ ਚੁੱਕੇ ਲੋਹੇ ਨੂੰ
ਆਪਣੇ ਖ਼ੂਨ ਵਿੱਚ ਧੋਵੇ
ਕਿ ਜਿਸਦੀ ਮੌਤ ਪਿੱਛੋਂ
ਓਸ ਨੂੰ ਕੋਈ ਸ਼ਬਦ ਨਾ ਰੋਵੇ
ਕਿ ਜਿਸ ਨੂੰ ਪੀੜ ਤਾਂ ਕੀਹ
ਪੀੜ ਦਾ ਅਹਿਸਾਸ ਨਾ ਛੋਹਵੇ

ਜੋ ਲੋਹਾ ਪੀ ਸਕੇ ਉਹ ਗੀਤ
ਕਿੱਥੋਂ ਲੈ ਕੇ ਮੈਂ ਆਵਾਂ
ਮੈਂ ਆਪਣੀ ਪੀੜ ਦੇ ਅਹਿਸਾਸ ਕੋਲੋਂ
ਦੂਰ ਕਿੰਜ ਜਾਵਾਂ।

ਮੈਂ ਤੇਰੀ ਉਸਤਤੀ ਦਾ ਗੀਤ
ਚਾਹੁੰਦਾ ਹਾਂ ਕਿ ਉਹ ਹੋਵੇ
ਜਿਦ੍ਹੇ ਹੱਥ ਸੱਚ ਦੀ ਤਲਵਾਰ
ਤੇ ਨੈਣਾਂ 'ਚ ਰੋਹ ਹੋਵੇ
ਜਿਦ੍ਹੇ ਵਿੱਚ ਵਤਨ ਦੀ ਮਿੱਟੀ ਲਈ
ਅੰਤਾਂ ਦਾ ਮੋਹ ਹੋਵੇ
ਜਿਦ੍ਹੇ ਵਿਚ ਲਹੂ ਤੇਰੇ ਦੀ
ਰਲੀ ਲਾਲੀ ਤੇ ਲੋਅ ਹੋਵੇ
ਮੈਂ ਆਪਣੇ ਲਹੂ ਦਾ
ਕਿਸੇ ਗੀਤ ਨੂੰ ਟਿੱਕਾ ਕਿਵੇਂ ਲਾਵਾਂ
ਮੈਂ ਬੁਜ਼ਦਿਲ ਗੀਤ ਲੈ ਕੇ
ਕਿਸ ਤਰ੍ਹਾਂ ਤੇਰੇ ਦੁਆਰ ਤੇ ਆਵਾਂ।

ਮੈਂ ਚਾਹੁੰਦਾਂ ਏਸ ਤੋਂ ਪਹਿਲਾਂ
ਕਿ ਤੇਰੀ ਆਰਤੀ ਗਾਵਾਂ
ਮੈਂ ਮੈਲੇ ਸ਼ਬਦ ਧੋ ਕੇ
ਜੀਭ ਦੀ ਕਿੱਲੀ ਤੇ ਪਾ ਆਵਾਂ
ਤੇ ਮੈਲੇ ਸ਼ਬਦ ਸੁੱਕਣ ਤੀਕ
ਤੇਰੀ ਹਰ ਪੈੜ ਚੁੰਮ ਆਵਾਂ
ਤੇਰੀ ਹਰ ਪੈੜ ਤੇ-
ਹੰਝੂ ਦਾ ਇਕ ਸੂਰਜ ਜਗਾ ਆਵਾਂ
ਮੈਂ ਲੋਹਾ ਪੀਣ ਦੀ ਆਦਤ
ਜ਼ਰਾ ਗੀਤਾਂ ਨੂੰ ਪਾ ਆਵਾਂ
ਮੈਂ ਸ਼ਾਇਦ ਫੇਰ ਕੁਝ
ਭੇਟਾ ਕਰਨ ਯੋਗ ਹੋ ਜਾਵਾਂ
ਮੈਂ ਬੁਜ਼ਦਿਲ ਗੀਤ ਲੈ ਕੇ
ਕਿਸ ਤਰ੍ਹਾਂ ਤੇਰੇ ਦੁਆਰ ਤੇ ਆਵਾਂ
ਮੈਂ ਕਿਹੜੇ ਸ਼ਬਦ ਦੇ ਬੂਹੇ ਤੇ
ਮੰਗਣ ਗੀਤ ਅਜ ਜਾਵਾਂ
ਮੇਰਾ ਹਰ ਗੀਤ ਬੁਜ਼ਦਿਲ ਹੈ
ਮੈਂ ਕਿਹੜਾ ਗੀਤ ਅਜ ਗਾਵਾਂ!'

# ਮੇਲਾ ਹਰਿਬਲਭ

ਹਰਿਬਲਭ ਭਾਵੇਂ ਇਕ ਮਹਾਂਪੁਰਖ ਸਾਧੂ ਦਾ ਨਾਮ ਹੈ ਪਰ ਇਹ ਨਾਮ ਰਾਗ ਅਤੇ ਸੰਗੀਤ ਦਾ ਸਮਅਰਥੀ ਹੋ ਗਿਆ ਹੈ। ਜਲੰਧਰ ਵਿਚ ਹਰ ਸਾਲ ਦਸੰਬਰ ਦੀਆਂ ਅਖੀਰਲੀਆਂ ਤਾਰੀਖਾਂ ਨੂੰ ਦੇਵੀ ਤਲਾਬ ਦੇ ਕੰਢੇ ਲੱਗਣ ਵਾਲਾ ਸ਼ਾਸਤਰੀ ਸੰਗੀਤ ਦਾ ਇਹ ਮੇਲਾ ਕੇਵਲ ਜਲੰਧਰ ਦੀ ਹੀ ਸ਼ਾਨ ਨਹੀਂ ਸਗੋਂ ਪੂਰੇ ਪੰਜਾਬ ਦਾ ਵੀ ਗੌਰਵ ਹੈ। ਸਮੁੱਚੇ ਉਤਰੀ ਭਾਰਤ ਵਿਚ ਇਹ ਆਪਣੇ ਵਰਗਾ ਆਪ ਹੀ ਆਯੋਜਨ ਹੈ। ਸਮੁੱਚੇ ਭਾਰਤ ਵਿਚ ਇਸ ਦੀਆਂ ਤਰੰਗਾਂ ਸੁਣੀਆਂ ਜਾਂਦੀਆਂ ਹਨ ਅਤੇ ਦਸੰਬਰ ਦੀਆਂ ਲੰਮੀਆਂ ਰਾਤਾਂ ਅਤੇ ਸਿਖਰ ਦੀ ਸਰਦੀ ਇਸ ਮੇਲੇ ਵਾਸਤੇ ਪ੍ਰਕੋਪ ਨਹੀਂ ਸਗੋਂ ਵਰਦਾਨ ਹੈ।

ਇਸ ਵਾਰ ਦਾ ਮੇਲਾ ਆਪਣੇ ਇਤਿਹਾਸ ਦਾ ਇਕ ਸੌ ਪਚੀਵਾਂ ਮੇਲਾ ਹੈ। ਭਾਵੇਂ ਇਸ ਦਾ ਵਿਧੀਵਤ ਉਦਘਾਟਨ ੨੮ ਦਸੰਬਰ ਨੂੰ ਹੋਵੇਗਾ ਪਰ ਨੌਜਵਾਨਾਂ ਦੇ ਸੰਗੀਤ ਮੁਕਾਬਲੇ ੨੭ ਦਸੰਬਰ ਨੂੰ ਹੀ ਸ਼ੁਰੂ ਹੋ ਜਾਂਦੇ ਹਨ ਜੋ ਦੋ ਦਿਨ ਚਲਣਗੇ।

ਆਪਣੇ ਸਵਾ ਸੌ ਸਾਲ ਦੇ ਸਾਂਸਕ੍ਰਿਤਕ ਇਤਿਹਾਸ ਵਿਚ 'ਹਰਬਲਭ' ਨੇ ਬਹੁਤ ਹੀ ਫਖਰ ਯੋਗ ਭੂਮਿਕਾ ਨਿਭਾਈ ਹੈ। ਸੁਰ ਤਾਲ ਦੇ ਕਲਾਤਮਕ ਅਤੇ ਅਧਿਆਤਮਕ ਸੰਜੋਗ ਨੇ ਮਨੁੱਖੀ ਮਨਾਂ ਨੂੰ ਸਾਫ ਕੀਤਾ ਹੈ।

ਰਾਗ ਦਾ ਇਕ ਅਰਥ ਪਿਆਰ ਵੀ ਹੈ। ਜਿਵੇਂ ਇਕ ਸਾਜ਼ ਦੀਆਂ ਵੱਖ ਵੱਖ ਤਾਰਾਂ ਰਾਗ ਦੇ ਅਨੁਸ਼ਾਸਨ ਵਿਚ ਇਕ ਸੁਰ ਵਜਦੀਆਂ ਹਨ। ਜਿਵੇਂ ਸੁਰ ਹੋਏ ਅਨੇਕਾਂ ਸਾਜ਼ ਸੰਗੀਤ ਦੀ ਇਕੋ ਧੁਨੀ ਨਿਭਾਉਂਦੇ ਹੋਏ ਵੱਖ ਵੱਖ ਲਗਦੇ ਹੀ ਨਹੀਂ ਇਵੇਂ ਹੀ ਇਸ ਸੰਗੀਤ ਦੇ ਮੇਲੇ ਵਿਚ ਆਏ ਵੱਖ ਵੱਖ ਧਰਮਾਂ ਪਹਿਰਾਵਿਆਂ, ਪੇਸ਼ਿਆਂ ਅਤੇ ਪਦਵੀਆਂ ਦੇ ਲੋਕ ਇਕ ਸੁਰ ਹੋਈ ਸੰਗਤ ਦਾ ਹੀ ਰੂਪ ਹੁੰਦੇ ਹਨ। ਭਾਵੇਂ ਇਹ ਮੇਲਾ ਲੰਮੇ ਸਮੇਂ ਤੋਂ ਹੀ ਇਕ ਹਿੰਦੂ ਤੀਰਥ ਅਸਥਾਨ ਤੇ ਲਗ ਰਿਹਾ ਹੈ, ਪਰ ਇਸ ਵਿਚ ਭਾਗ ਲੈਣ ਵਾਲੇ ਕਲਾਕਾਰ ਬਗੈਰ ਮਜ਼ਹਬੀ ਵਿਤਕਰੇ ਤੋਂ ਸਦਾ ਹੀ ਬੁਲਾਏ ਜਾਂਦੇ ਰਹੇ ਹਨ ਅਤੇ ਉਹ ਇਸ ਵਿਚ ਸ਼ਾਮਲ ਹੋ ਕੇ ਧੰਨ ਭਾਗ ਸਮਝਦੇ ਰਹੇ ਹਨ। ਇਸ ਤਰ੍ਹਾਂ ਇਹ ਮੇਲਾ ਮਨੁੱਖੀ ਏਕਤਾ ਦਾ ਹੀ ਪ੍ਰਤੀਕ ਹੈ।

*—ਜਗਦੀਸ਼ ਸਿੰਘ*



# ਮੁੜ ਤੋਂ ਸ਼ੁਰੂ

੧੯੧੪ ਈ. ਵਿਚ ਜਦੋਂ ਮਸ਼ਹੂਰ ਸਾਇੰਸਦਾਨ ਐਡੀਸਨ ਦੀਆਂ ਪ੍ਰਯੋਗਸ਼ਾਲਾਵਾਂ ਨੂੰ ਅੱਗ ਲੱਗੀ ਤਾਂ ਵੀਹ ਲੱਖ ਡਾਲਰ ਦਾ ਸਾਮਾਨ ਤੇ ਕਈਆਂ ਸਾਲਾਂ ਦਾ ਖੋਜ ਦਾ ਰਿਕਾਰਡ ਸੜ ਕੇ ਸੁਆਹ ਹੋ ਗਿਆ।

ਐਡੀਸਨ ਦੇ ਪੁੱਤਰ ਚਾਰਲਸ ਨੇ ਵੇਖਿਆ ਕਿ ਉਸ ਦਾ ਬਾਪ ਅੱਗ ਦੇ ਕੋਲ ਖੜ੍ਹਾ ਹੈ ਅਤੇ ਉਸੇ ਦੇ ਧੌਲੇ ਚਿੱਟੇ ਵਾਲ ਸਿਆਲ ਦੀ ਠੰਡੀ ਹਵਾ ਵਿਚ ਲਹਿਰਾ ਰਹੇ ਹਨ। ਆਪਣੇ ਬਜ਼ੁਰਗ ਬਾਪ ਵਾਸਤੇ ਉਹਦੇ ਦਿਲ ਵਿਚ ਦਰਦ ਜਾਗਿਆ।

ਐਡੀਸਨ ਨੇ ਪੁੱਤਰ ਚਾਰਲਸ ਨੂੰ ਵੇਖਿਆ ਤੇ ਉੱਚੀ ਦੇਣੀ ਚਿਲਾ ਕੇ ਕਿਹਾ, "ਤੇਰੀ ਮਾਂ ਕਿਥੇ ਹੈ ?" ...ਉਹਨੂੰ ਏਥੇ ਲਿਆ, ਸਾਰੀ ਉਮਰ ਅਜਿਹਾ ਨਜ਼ਾਰਾ ਉਹਨੂੰ ਫੇਰ ਨਹੀਂ ਲੱਭਣਾ।"

ਅਗਲੀ ਸਵੇਰ, ਆਪਣੀਆਂ ਉਮੀਦਾਂ ਅਤੇ ਸੁਪਨਿਆਂ ਦੇ ਸੁਆਹ ਦੇ ਢੇਰ ਦੁਆਲੇ ਘੁਮਦਿਆਂ ੬੭ ਦੇ ਐਡੀਸਨ ਨੇ ਕਿਹਾ, "ਤਬਾਹੀ ਦਾ ਵੀ ਬਹੁਤ ਮੁੱਲ ਹੈ। ਸਾਡੀਆਂ ਸਾਰੀਆਂ ਗਲਤੀਆਂ ਸੜ ਗਈਆਂ ਹਨ। ਸ਼ੁਕਰ ਹੈ! ਰੱਬਾ ਹੁਣ ਅਸੀਂ ਮੁੱਢ ਤੋਂ ਸ਼ੁਰੂ ਕਰ ਸਕਦੇ ਹਾਂ।"

ਜੀਵਨ ਅਤੇ ਇਸਦੀਆਂ ਘ..ਨਾਵਾਂ ਵੱਲ ਦੋਸਤਾਨਾ ਪਹੁੰਚ ਵਾਲਾ ਮਨੁੱਖ ਬੋਲ ਰਿਹਾ ਸੀ।

*101 Stories for You & me*

*J.P. Vaswani*

# ਰੱਬ ਨੂੰ ਸੰਸਾਰ ਚਲਾਉਣ ਦਈਏ

ਇਕ ਧਨਾਡ ਪੁਰਸ਼ ਸਦਾ ਹੀ ਫਿਕਰਮੰਦੀ ਵਿਚ ਰਹਿੰਦਾ ਸੀ। ਭਾਵੇਂ ਉਹਦੇ ਕੋਲ ਉਹ ਸਭ ਕੁਝ ਸੀ ਜੋ ਦੁਨੀਆਂ ਦੇ ਸਕਦੀ ਹੈ ਪਰ ਉਹਦਾ ਦਿਲ ਖੁਸ਼ ਨਹੀਂ ਸੀ ਹੁੰਦਾ। ਉਸ ਦਾ ਇਕ ਨੌਕਰ ਸੀ ਜੋ ਜਾਣਦਾ ਸੀ ਪ੍ਰਮਾਤਮਾ ਦੀ ਰਜ਼ਾ ਵਿਚ ਰਹਿਣਾ ਕੀਹ ਹੁੰਦਾ ਹੈ।

ਇਕ ਦਿਨ ਨੌਕਰ ਨੇ ਦੇਖਿਆ ਕਿ ਮਾਲਕ ਤਾਂ ਫਿਕਰ ਕਰ ਕਰ ਕੇ ਮਰਨ ਕੰਢੇ ਪੁੱਜ ਗਿਆ ਹੈ ਤਾਂ ਉਸ ਨੇ ਕਿਹਾ ਹੇ ਮਾਲਕ ਕੀ ਇਹ ਗੱਲ ਸੱਚ ਨਹੀਂ ਕਿ ਜਦੋਂ ਆਪ ਦਾ ਜਨਮ ਨਹੀਂ ਸੀ ਹੋਇਆ ਤਾਂ ਪਰਮਾਤਮਾ ਇਸ ਸੰਸਾਰ ਨੂੰ ਚਲਾਉਂਦਾ ਸੀ।

'ਹਾਂ' ਮਾਲਕ ਨੇ ਉਤਰ ਦਿੱਤਾ।

"ਇਹ ਵੀ ਸੱਚ ਨਹੀਂ ਕਿ ਜਦੋਂ ਤੁਸੀਂ ਚਲੇ ਜਾਵੋਗੇ ਤਾਂ ਸੰਸਾਰ ਦਾ ਕਾਰਜ ਪ੍ਰਮਾਤਮਾ ਚਲਾਉਂਦਾ ਰਹੇਗਾ।

ਧਨਾਢ ਮਾਲਕ ਨੇ ਫੇਰ ਕਿਹਾ 'ਹਾਂ'

'ਤਾਂ ਜੇ ਰੱਬ ਨੂੰ ਉਦੋਂ ਵੀ ਸੰਸਾਰ ਚਲਾਉਣ ਦਈਏ ਜਦੋਂ ਤੁਸੀਂ ਇਸ ਵਿਚ ਹੋ ਤਾਂ ਕਿਵੇਂ ਰਹੇ ?

# ਵਰਿਆਮ ਸਿੰਘ ਸੰਧੂ ਨੂੰ ਸਾਹਿਤ ਅਕੈਡਮੀ ਪੁਰਸਕਾਰ

ਪੰਜਾਬੀ ਸਾਹਿਤ ਵਿਚ ਉੱਚ ਸਨਮਾਨ ਪ੍ਰਾਪਤ ਹਸਤੀ ਡਾ. ਵਰਿਆਮ ਸਿੰਘ ਸੰਧੂ ਨੂੰ ਇਸ ਸਾਲ ਭਾਰਤੀ ਸਾਹਿਤ ਅਕਾਡਮੀ ਵਲੋਂ ਪੁਰਸਕਾਰ ਦੇਣ ਦਾ ਐਲਾਨ ਹੋਇਆ ਹੈ। ਭਾਰਤ ਦੀਆਂ ਸਾਰੀਆਂ ਬੋਲੀਆਂ ਵਿਚ ਦਿੱਤੇ ਜਾਂਦੇ ਇਹਨਾਂ ਪੁਰਸਕਾਰਾਂ ਵਿਚੋਂ ਪੰਜਾਬੀ ਭਾਸ਼ਾ ਵਿਚ ਵਰਿਆਮ ਸਿੰਘ ਸੰਧੂ ਦੀ ਕਹਾਣੀਆਂ ਦੀ ਪੁਸਤਕ "ਚੌਥੀ ਕੂਟ" ਦੇ ਆਧਾਰ ਤੇ ਇਹ ਪੁਰਸਕਾਰ ਦਿੱਤਾ ਜਾ ਰਿਹਾ ਹੈ। ਪੁਰਸਕਾਰ ਭਾਵੇਂ "ਚੌਥੀ ਕੂਟ" ਨੂੰ ਮਿਲ ਰਿਹਾ ਹੈ, ਪਰ ਵਰਿਆਮ ਸਿੰਘ ਸੰਧੂ ਦੀਆਂ ਸਾਰੀਆਂ ਹੀ ਕਹਾਣੀਆਂ ਸਦਾ ਹੀ ਚਰਚਾ ਦਾ ਵਿਸ਼ਾ ਰਹੀਆਂ ਹਨ। ਕੋਈ ਵੀ ਆਲੋਚਕ ਜਦੋਂ ਪੰਜਾਬੀ ਕਹਾਣੀ ਬਾਰੇ ਗਲ ਕਰਦਾ ਹੈ ਤਾਂ ਉਹ ਵਰਿਆਮ ਸੰਧੂ ਦਾ ਜ਼ਿਕਰ ਕੀਤੇ ਬਗੈਰ ਨਹੀਂ ਰਹਿ ਸਕਦਾ। ਵਰਿਆਮ ਸਿੰਘ ਦੀ ਕਹਾਣੀ ਦੀ ਇਹ ਸਿਫਤ ਹੈ ਕਿ ਜਿਥੇ ਉਹ ਸਮੱਸਿਆ ਦੀਆਂ ਕਈ ਤੈਹਾਂ ਤੱਕ ਡੂੰਘੀ ਜਾਂਦੀ ਹੈ। ਉਥੇ ਭਾਸ਼ਾ ਸ਼ੈਲੀ ਹਰ ਆਮ ਖਾਸ ਨੂੰ ਸ਼ੁਰੂ ਤੋਂ ਹੀ ਆਪਣੇ ਵਲ ਖਿੱਚ ਪਾਉਂਦੀ ਹੈ।

ਵਰਿਆਮ ਸਿੰਘ ਸੰਧੂ ਨੂੰ ਸਮਰਥ ਕਹਾਣੀਕਾਰ, ਸਿਰਮੌਰ ਕਹਾਣੀਕਾਰ, ਪੰਜਾਬੀ ਕਹਾਣੀ ਦਾ ਅੱਧਾ ਅਸਮਾਨ ਜਿਹੀਆਂ ਤੁਲਨਾਵਾਂ ਨਾਲ ਯਾਦ ਰੱਖਿਆ ਜਾਂਦਾ ਹੈ। ਵਰਿਆਮ ਸਿੰਘ ਸੰਧੂ ਨੇ ਕਹਾਣੀ ਦੇ ਨਾਲ ਕਹਾਣੀ ਸੰਪਾਦਨਾ, ਜੀਵਨੀ ਅਤੇ ਸਫ਼ਰਨਾਮੇ ਦੀ ਵਿਧਾ ਨੂੰ ਵੀ ਪੂਰੀ ਸਫ਼ਲਤਾ ਨਾਲ ਨਿਭਾਇਆ ਹੈ। ਵਰਿਆਮ ਸਿੰਘ ਸੰਧੂ ਦੀ ਕੋਈ ਵੀ ਰਚਨਾ ਹੋਵੇ, ਉਹ ਪੂਰੀ ਦਿਲਚਸਪੀ ਨਾਲ ਪੜ੍ਹੀ ਜਾਂਦੀ ਹੈ। ਸੰਧੂ ਸਾਹਿਬ ਦਾ ਆਪਣਾ ਸਰੀਰ ਵੀ ਲੰਬਾ ਹੈ ਤੇ ਸਾਹਿਤਕ ਕੱਦ ਵੀ। ਵਰਿਆਮ ਸਿੰਘ ਸੰਧੂ ਦੀ ਮਿਲਣਸਾਰੀ, ਦੋਸਤਾਂ ਦੀ ਕਦਰਦਾਨੀ ਅਤੇ ਦਿਲਚਸਪ ਗੱਲਬਾਤ ਉਸਦੇ ਮੀਰੀ ਗੁਣ ਹਨ। ਵਰਿਆਮ ਸਿੰਘ ਸੰਧੂ ਜਿਥੇ ਕਲਮ ਦਾ ਧਨੀ ਹੈ। ਉਥੇ ਜ਼ਬਾਨ ਦਾ ਵੀ ਸ਼ਾਹ ਸਵਾਰ ਹੈ। ਉਸਦੀ ਤਕਰੀਰ ਜਾਂ ਸਟੇਜ ਸਕਤਰੀ ਸਮੇਂ ਕਹੇ ਗਏ ਸ਼ਬਦਾਂ ਨੂੰ ਭਾਵੇਂ ਘੰਟਿਆਂ ਬੱਧੀ ਸੁਣਦੇ ਰਹੋ, ਪਤਾ ਹੀ ਨਹੀਂ ਲੱਗੇਗਾ ਕਦੋਂ ਸਮਾਂ ਬੀਤ ਗਿਆ ਹੈ।

ਉਸ ਦੀਆਂ ਕਹਾਣੀਆਂ ਵਿਚ ਵਿਸਥਾਰ ਅਤੇ ਸੰਜਮਤਾ ਨਾਲੋਂ ਨਾਲ ਚਲਦੀਆਂ ਹਨ। ਇਸੇ ਕਰਕੇ ਲੰਮੀਆਂ ਕਹਾਣੀਆਂ ਵੀ ਲੰਮੀਆਂ ਨਹੀਂ ਲਗਦੀਆਂ। ਉਸਦੀਆਂ ਕਹਾਣੀਆਂ ਟੀ.ਵੀ. ਅਤੇ ਫਿਲਮਾਂ ਵਿਚ ਵੀ ਰੂਪਾਂਤਰਤ ਹੋ ਚੁੱਕੀਆਂ ਜਾਂ ਹੋ ਰਹੀਆਂ ਹਨ। ਵਰਿਆਮ ਸਿੰਘ ਸੰਧੂ ਦੀਆਂ ਕਹਾਣੀਆਂ ਸਕੂਲ ਤੋਂ ਲੈ ਕੇ ਐਮ. ਏ. ਦੀਆਂ ਜਮਾਤਾਂ ਦੇ ਕੋਰਸਾਂ ਵਿਚ ਵੱਖ-ਵੱਖ ਬੋਰਡਾਂ ਅਤੇ ਯੂਨੀਵਰਸਿਟੀ ਵਿਚ ਲੱਗੀਆਂ ਹੋਈਆਂ ਹਨ।

ਵਰਿਆਮ ਸਿੰਘ ਸੰਧੂ ਤੇ 'ਵਰਿਆਮ' ਦਾ ਇਕ ਵਿਸ਼ੇਸ਼ ਅੰਕ ਵੀ ਅਸੀਂ ਪ੍ਰਕਾਸ਼ਤ ਕੀਤਾ ਸੀ। ਜਿਸ ਵਿਚ ਪੰਜਾਬੀ ਦੇ ਸਭ ਸਿਰਕੱਢ ਸਾਹਿਤਕਾਰਾਂ ਨੇ ਵਰਿਆਮ ਸਿੰਘ ਦੀ ਲੇਖਣ ਕਲਾ ਦੀ ਪ੍ਰਸ਼ੰਸਾ ਹੀ ਕੀਤੀ ਸੀ। ਇਸੇ ਕਾਰਨ ਇਸ ਅੰਕ ਦੀ ਬਹੁਤ ਪ੍ਰਸ਼ੰਸਾ ਹੋਈ ਤੇ ਭਾਰੀ ਮੰਗ ਵੀ। ਵਰਿਆਮ ਸਿੰਘ ਸੰਧੂ ਦੀ ਹਰ ਰਚਨਾ ਦਾ ਇਵੇਂ ਹੀ ਭਰਵਾਂ ਸੁਆਗਤ ਹੁੰਦਾ ਹੈ। ਸੰਧੂ ਸਾਹਿਬ ਦਾ ਘਰ ਅੱਗੇ ਹੀ ਪੁਰਸਕਾਰਾਂ ਨਾਲ ਭਰਿਆ ਪਿਆ ਹੈ। ਲੋਕਾਂ ਦੇ ਦਿਲਾਂ ਵਿਚ ਅੱਗੇ ਹੀ ਉਸ ਨੂੰ ਪੁਰਸਕਾਰਿਆ ਹੋਇਆ ਹੈ। ਭਾਰਤੀ ਸਾਹਿਤ ਅਕਾਡਮੀ ਦਾ ਪੁਰਸਕਾਰ ਇਕ ਅਹਿਮ ਪੁਰਸਕਾਰ ਹੈ। ਭਾਵੇਂ ਇਹ ਕਈ ਨਾਮਵਰ ਲੇਖਕਾਂ ਨੂੰ ਨਹੀਂ ਵੀ ਦਿੱਤਾ ਗਿਆ ਅਤੇ ਵਰਿਆਮ ਸੰਧੂ ਨੂੰ ਵੀ ਬਹੁਤ ਸਾਲ ਪਹਿਲਾਂ ਮਿਲਣਾ ਬਣਦਾ ਸੀ, ਪਰ ਫੇਰ ਵੀ ਇਸ ਪੁਰਸਕਾਰ ਦੇ ਐਲਾਨ ਨਾਲ ਪੰਜਾਬੀ ਪਿਆਰਿਆਂ ਨੂੰ ਬੇਅੰਤ ਖੁਸ਼ੀ ਹੋਈ ਹੈ। ਸਾਹਿਤ ਅਕੈਡਮੀ ਦੇ ਇਸ ਪੁਰਸਕਾਰ ਨਾਲ ਸੰਧੂ ਸਾਹਿਬ ਦੀ ਪ੍ਰਤਿਭਾ ਨੂੰ ਹੋਰ ਫੈਲਾਓ ਮਿਲਿਆ ਹੈ, ਪਰ ਨਾਲ ਹੀ ਨਾਲ ਭਾਰਤੀ ਸਾਹਿਤ ਅਕੈਡਮੀ ਦਾ ਆਪਣਾ ਕੱਦ ਕਾਠ ਵੀ ਯੋਗ ਸਾਹਿਤਕਾਰਾਂ ਨੂੰ ਸਨਮਾਨਤ ਕਰਨ ਨਾਲ ਉੱਚਾ ਹੁੰਦਾ ਹੈ।

ਅਸੀਂ ਪੰਜਾਬੀ ਪਿਆਰਿਆਂ ਦੀ ਖੁਸ਼ੀ ਵਿਚ ਸ਼ਾਮਲ ਹੁੰਦੇ ਹੋਏ ਆਪਣੇ ਮਿੱਤਰ ਵਰਿਆਮ ਸਿੰਘ ਸੰਧੂ ਹੋਰਾਂ ਨੂੰ ਵਧਾਈ ਦਿੰਦੇ ਹਾਂ।

*—ਜਗਦੀਸ਼ ਸਿੰਘ*



## ਵਰਿਆਮ ਸਿੰਘ ਸੰਧੂ

**ਜਨਮ** ੫ ਸਤੰਬਰ ੧੯੪੫ ਸਰਕਾਰੀ ਰਿਕਾਰਡ ਵਿਚ ੧੦ ਸਤੰਬਰ ੧੯੪੫ **ਜਨਮ ਸਥਾਨ** ਚਵਿੰਡਾ ਕਲਾਂ ਨਾਨਕਾ ਪਿੰਡ ਤਹਿਸੀਲ ਅਜਨਾਲਾ ਜ਼ਿਲ੍ਹਾ ਅੰਮ੍ਰਿਤਸਰ **ਪਿਤਰੀ ਪਿੰਡ** ਭਡਾਨਾ ਜ਼ਿਲ੍ਹਾ ਲਾਹੌਰ ਆਪਣਾ ਪਿੰਡ ਸੁਰ ਸਿੰਘ, ਤਹਿਸੀਲ ਪੱਟੀ ਜ਼ਿਲ੍ਹਾ ਅੰਮ੍ਰਿਤਸਰ ਪਿਤਾ ਦੀਦਾਰ ਸਿੰਘ ਸੰਧੂ ਮਾਤਾ ਜੋਗਿੰਦਰ ਕੌਰ ਪਤਨੀ ਰਜਵੰਤ ਕੌਰ ਪੁ[illegible]ਆਂ ਰੁਪਿੰਦਰ ਰੂਪ ਸੰਧੂ, ਰਮਣੀਕ ਸੰਧੂ ਪੁਤਰ ਸੁਪਨਦੀਪ ਸੰਧੂ **ਸਿਖਿਆ** ਐਮ. ਏ. ਐਮ. ਫਿਲ, ਪੀ. ਐਚ. ਡੀ. **ਕਿੱਤਾ** [illegible]ਦਰਾਰ ਲਾਇਲਪੁਰ ਖਾਲਸਾ ਕਾਲਜ, ਜਲੰਧਰ **ਪਤਾ** ੧੫੩ ਗੋਲਡਨ ਐਵੇਨਿਯੂ-੧ ਗੜ੍ਹਾ, ਜਲੰਧਰ ੧੪੪੦੨੨ **ਟੈਲੀਫੋਨ** ੨੨੭੪੪੧

## ਪੁਰਸਕਾਰ

ਹੀਰਾ ਸਿੰਘ ਦਰਦ ਪੁਰਸਕਾਰ-੧੯੭੯। ਭਾਈ ਵੀਰ ਸਿੰਘ ਪੁਰਸਕਾਰ ਗੁਰੂ ਨਾਨਕ ਦੇਵ ਯੂਨੀਵਰਸਿਟੀ ੧੯੮੦। ਪੰਜਾਬ ਸਾਹਿਤ ਅਕਾਦਮੀ ੧੯੮੧। ਸੇਖੋਂ ਵਿਰਕ ਪੁਰਸਕਾਰ ੧੯੮੮। ਨਵਤੇਜ ਸਿੰਘ ਯਾਦਗਾਰੀ ਪੁਰਸਕਾਰ ਧਿਆਨਪੁਰ ੧੯੯੨। ਨਵਤੇਜ ਸਿੰਘ ਯਾਦਗਾਰੀ ਪੁਰਸ਼ਕਾਰ ਧਿਆਨਪੁਰ ੧੯੯੨। ਮਨਜੀਤ ਯਾਦਗਾਰੀ ਪੁਰਸਕਾਰ ਇੰਟਰਨੈਸ਼ਨਲ ਲਿਟਰੇਰੀ ਟਰਸਟ ਕਨੇਡਾ ੧੯੯੩। ਪ੍ਰਿੰਸੀਪਲ ਸੁਜਾਨ ਸਿੰਘ ਪੁਰਸਕਾਰ, ਰਮਦਾਸ-੧੯੯੫। ਪਲਸ ਮੰਚ ਪੁਰਸਕਾਰ। ਅੰਤ੍ਰਰਾਸ਼ਟਰੀ ਕੁਸ਼ਤੀ ਸੰਸਥਾ ਪੁਰਸਕਾਰ ੧੯੯੬। ਵਾਰਸ ਸ਼ਾਹ ਪੁਰਸਕਾਰ ਪੰਜਾਬੀ ਸੱਥ ੧੯੯੭। ਹੋਰ ਦੋ ਦਰਜਨ ਸਾਹਿਤਕਾਰ ਤੇ ਸੱਭਿਆਚਾਰਕ ਸੰਸਥਾਵਾਂ ਵਲੋਂ ਪੁਰਸਕਾਰ

## ਪੁਸਤਕਾਂ

**ਲੋਹੇ ਦੇ ਹੱਥ**-ਕਹਾਣੀ ਸੰਗ੍ਰਹਿ। **ਅੰਗ-ਸੰਗ**-ਕਹਾਣੀ ਸੰਗ੍ਰਹਿ। **ਭਜੀਆਂ ਬਾਹੀਂ**-ਕਹਾਣੀ ਸੰਗ੍ਰਹਿ। **ਚੌਥੀ ਕੂਟ**-ਕਹਾਣੀ ਸੰਗ੍ਰਹਿ। **ਕੁਲਵੰਤ ਸਿੰਘ ਵਿਰਕ ਦਾ ਕਹਾਣੀ ਸੰਸਾਰ**-ਆਲੋਚਨਾ। ਕਰਵਟ ਸੰਪਾਦਤ-ਕਹਾਣੀ ਸੰਗ੍ਰਹਿ। **ਕਥਾ ਧਾਰਾ** ਸੰਪਾਦਤ-ਕਹਾਣੀ ਸੰਗ੍ਰਹਿ। **ਪੰਜਾਬੀ ਕਹਾਣੀ ਆਲੋਚਨਾ ਰੂਪ ਤੇ ਰੁਝਾਨ**-ਸੰਪਾਦਤ। ਕੁਸ਼ਤੀ ਦਾ ਧਰੂ ਤਾਰਾ ਕਰਤਾਰ ਸਿੰਘ-ਜੀਵਨੀ। **ਕੁਸ਼ਤੀ ਕਾ ਧਰੁਵ ਤਾਰਾ ਕਰਤਾਰ** (ਹਿੰਦੀ)-ਜੀਵਨੀ। **ਪਰਦੇਸੀ ਪੰਜਾਬ**-ਸਫਰਨਾਮਾ। ਤਿਲ-ਫੁਲ.... ਸਮੁੱਚੀ ਕਹਾਣੀ ਰਚਨਾ

# ਗੁੰਮਿਆ ਸਿਰਨਾਵਾਂ

—ਡਾ. ਅਜੀਤ ਸਿੰਘ

(ਦੇਸ਼ ਦੇ ਭ੍ਰਿਸ਼ਟ ਤੇ ਸੰਪਰਦਾਇਕ ਵਾਤਾਵਰਨ, ੧੯੮੪ ਵਿਚ ਹੋਏ ਸਿੱਖਾਂ ਦੇ ਕਤਲੇ-ਆਮ ਅਤੇ ਦਿਨੋ-ਦਿਨ ਲੀਰੋ-ਲੀਰ ਹੋ ਰਹੀ ਤੇ ਮਰ-ਮੁੱਕ ਰਹੀ ਖੱਬੀ ਲਹਿਰ ਨੂੰ ਮੁੱਖ ਰੱਖਕੇ ਲਿਖੀ ਗਈ ਇਕ ਕਵਿਤਾ।

ਸਾਹ ਨਹੀਂ ਆਉਂਦਾ,
ਰਾਹ ਨਹੀਂ ਭਾਉਂਦਾ,
ਜਾਵਾਂ ਕਿਤ ਵਿੱਧ ਜਾਵਾਂ ?

ਘੁੱਪ ਹਨੇਰਾ,
ਕਾਲੇ ਬੱਦਲ,
ਡੱਕਣ ਨੂਰ-ਸ਼ੁਆਵਾਂ।

ਕੰਨ ਵੀ ਡੋਰੇ,
ਅੱਖ ਵੀ ਭੈਂਗੀ,
ਵੇਦਣ ਕਿਸੇ ਸੁਣਾਵਾਂ ?

ਮਨ ਦੇ ਮੈਲੇ,
ਦਿਲੀ ਦੇ ਦੋਖੀ,
ਪਾਵਣ ਪ੍ਰੇਮ-ਕਥਾਵਾਂ,

ਸੱਚ ਦੀ ਬਸਤੀ,
ਹਾਲਤ ਖਸਤੀ,
ਨੱਚਣ ਊਦ-ਬਲਾਵਾਂ ?

ਸਹਿਮ ਦਾ ਸਾਗਰ,
ਸ਼ੰਕੇ ਸ਼ਿਕਵੇ,
ਝੁੱਲਣ ਜ਼ਹਿਰ-ਹਵਾਵਾਂ।

ਹੱਕ ਵੀ ਲੂਲਾ,
ਸੱਚ ਵੀ ਲੰਗੜਾ,
ਕਿਸ ਦੀ ਖ਼ੈਰ ਮਨਾਵਾਂ ?

ਮੂੰਹ ਪਤਾਸੇ,
ਢਿੱਡੀਂ ਫ਼ਾਂਸੇ,
ਦੰਭ ਦਾ ਦਰਦ ਹੰਢਾਵਾਂ।

ਫੜ ਫੜ ਮਾਰੇ,
ਜਿਉਂਦੇ ਸਾੜੇ,
ਰੋਵਣ-ਚੀਕਣ ਮਾਵਾਂ।

ਰੱਤ ਸੀ ਰੁਲਦੀ,
ਮਾਸ ਸੀ ਖਿੰਡਿਆ,
ਖਾਧਾ ਕੁੱਤਿਆਂ ਕਾਵਾਂ।

ਪ੍ਰੇਮ ਮਨੁਖਤਾ,
ਅਮਨ ਅਹਿੰਸਾ
ਕੀ ਸਮਝਾਂ ? ਸਮਝਾਵਾਂ।

ਗੱਜਿਆ ਪੁੱਜਿਆ,
ਸ਼ੇਰ ਸੀ ਸੁੱਤਾ,
ਢਾਅ ਲਿਆ ਮੱਝਾਂ-ਗਾਵਾਂ।

ਖੱਬੇ ਸੱਜੇ,
ਸੱਜੇ ਖੱਬੇ,
ਭੰਬਲ-ਭੂਸੇ ਖਾਵਾਂ।

ਭੁੱਖ ਨਹੀਂ ਮਿਟਦੀ,
ਦੁੱਖ ਨਹੀਂ ਜਾਂਦੇ,
ਸੱਚ ਨੂੰ ਕਿਵੇਂ ਛੁਪਾਵਾਂ ?

ਰਾਹ ਹੀ ਛੱਡਤਾ,
ਚਾਹ ਹੀ ਛੱਡਤੀ,
ਕੀ ਮੈਂ ਬਾਤਾਂ ਪਾਵਾਂ ?

ਫੋਕੀਆਂ ਗੱਲਾਂ,
ਝੱਗ ਦੀਆਂ ਛੱਲਾਂ,
ਕੀਕਰ ਮਨ ਬਹਿਲਾਵਾਂ ?

ਰਾਹੋਂ ਖੁੰਝ ਗਏ,
ਦੀਵੇ ਬੁਝ ਗਏ,
ਕਿੰਝ ਮੈਂ ਧੀਰਜ ਪਾਵਾਂ ?

ਸੀਸ ਤਲੀ 'ਤੇ ਧਰਨਾ ਪੈਂਦਾ,
ਤੋਪਾਂ ਮੂਹਰੇ ਮਰਨਾ ਪੈਂਦਾ,
ਝੂਠੀਆਂ ਹੋਰ ਅਦਾਵਾਂ।

ਕੀ ਬੋਲੋਗੇ ?
ਕੀ ਦੱਸੋਗੇ ?
ਪੁੱਛਿਆ ਪਰ੍ਹੇ ਭਰਾਵਾਂ।

ਕਿਸ ਨੂੰ ਮਿਲੀਏ ?
ਕਿਸ ਥਾਂ ਪੁੱਜੀਏ ?
ਗੁੰਮਿਆ ਹੈ ਸਿਰਨਾਵਾਂ।

*—੧੫੧੦, ਆਊਟਰਮ ਲਾਈਨ*
*ਗੁਰੂ ਤੇਗ ਬਹਾਦੁਰ ਨਗਰ,*
*ਦਿੱਲੀ-੯*

# ਧੰਨ ਜੋ ਆਖਰੀ ਸਵਾਸਾਂ ਤੀਕ ਨਾਲ ਨਿਭੀਆਂ

—*ਉਰਮਿਲਾ ਆਨੰਦ*

ਔਰਤ ਦੀ ਦੇਣ ਨੂੰ ਕਦੇ ਵੀ ਸਹੀ ਮਾਅਨਿਆਂ ਵਿੱਚ ਕਿਸੇ ਨੇ ਵੀ ਠੀਕ ਤਰੀਕੇ ਨਾਲ ਨਹੀਂ ਚਿਤਵਿਆ ਤੇ ਨਾ ਹੀ ਉਸ ਦੇ ਆਪਣੇ ਮਨੁੱਖ ਨੇ ਤੇ ਸਮਾਜ ਨੇ ਉਸ ਦੀ ਠੀਕ ਪਹਿਚਾਣ ਕੀਤੀ ਹੈ। ਗੱਲੀਂ-ਬਾਤੀਂ ਤਾਂ ਆਖਿਆ ਜਾਂਦਾ ਹੈ, "ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ।" ਹਰ ਵੱਡੇ ਮਨੁੱਖ ਦੀ ਸਹੀ ਸ਼ਖ਼ਸੀਅਤ ਦੀ ਉਸਾਰੀ ਪਿੱਛੇ ਕਿਸੇ ਨਾ ਕਿਸੇ ਔਰਤ ਦਾ ਕਿੰਨਾ ਕੁ ਹੱਥ ਹੁੰਦਾ ਹੈ, ਇਸ ਬਾਰੇ ਕਦੇ ਕਿਸੇ ਨੇ ਨਹੀਂ ਸੋਚਿਆ। ਉਹ ਆਪਣੀ ਜਿੰਦ ਦੀ ਕਿੰਨੀ ਕੁ ਆਹੂਤੀ ਦੇ ਕੇ ਸਾਰੇ ਦੇ ਸਾਰੇ ਪਰਵਾਰ ਦੀ ਉਸਾਰੀ ਦੀਆਂ ਠੀਕ ਚਿਣੀਆਂ ਜਾ ਰਹੀਆਂ ਨੀਹਾਂ ਵਿਚ ਆਪਣਾ ਕਿੰਨਾ ਕੁ ਖ਼ੂਨ ਡੋਲ੍ਹਦੀ ਹੈ, ਇਸ ਬਾਰੇ ਕਿਸੇ ਨੇ ਕਦੇ ਵੀ ਠੀਕ ਅੰਦਾਜ਼ਾ ਨਹੀਂ ਲਗਾਇਆ। ਹਾਂ ਜਦ ਚਾਪਲੂਸੀ ਕਰਨੀ ਹੋਵੇ ਤਾਂ ਵੇਲੇ-ਕੁਵੇਲੇ ਜ਼ਰਾ ਕੁ ਮੋਢੇ 'ਤੇ ਥਾਪੜਾ ਮਾਰ ਕੇ ਆਖ ਦਿੱਤਾ, "ਬਈ ਸਾਡੀ ਮਾਂ, ਭੈਣ ਜਾਂ ਤੀਵੀਂ ਬੜੀਆਂ ਸਿਆਣੀਆਂ ਔਰਤਾਂ ਹਨ, ਇਹ ਜੇ ਨਾ ਹੋਣ ਤਾਂ ਅਸੀਂ ਅੱਜ ਕੁਝ ਵੀ ਨਾ ਹੋਈਏ।" ਅਜਿਹੀਆਂ ਆਖੀਆਂ ਗੱਲਾਂ ਉਪਰੋਂ-ਉਪਰੋਂ ਦੀਆਂ ਹੁੰਦੀਆਂ ਹਨ ਤੇ ਮਨੁੱਖ ਅਜਿਹੀਆਂ ਗੱਲਾਂ ਕਹਿਕੇ ਆਪਣਾ ਵੇਲਾ ਸਾਰ ਲੈਂਦਾ ਹੈ। ਪਰ ਉਸ ਦਾ ਅੰਦਰਲਾ ਕਦੇ ਵੀ ਸਹੀ ਮਾਅਨਿਆਂ ਵਿਚ ਔਰਤ ਦਾ ਰਿਣੀ ਨਹੀਂ ਹੁੰਦਾ। ਰਿਣੀ ਹੋਣ ਦੀ ਲੋੜ ਵੀ ਕੀ ਹੈ, ਵੇਲਾ ਤਾਂ ਸਰ ਹੀ ਰਿਹਾ ਹੈ ਤੇ ਜੇ ਜ਼ਿੰਦਗੀ ਸਹੀ ਸੜਕ 'ਤੇ ਸਾਵੀਂ ਤੁਰੀ ਜਾ ਰਹੀ ਹੋਵੇ ਤੇ ਜੇ ਉਸ ਵਿਚਾਲੇ ਕਦੇ ਅਚਾਨਕ ਕੋਈ ਖੋਭਾ ਆ ਜਾਵੇ ਤਾਂ ਉਸ ਦਾ ਕਿਆਸ ਕਰਕੇ ਆਪਣੇ ਮਨ 'ਤੇ ਮਨੁੱਖ ਵਾਧੂ ਭਾਰ ਕਿਉਂ ਪਾਵੇ ? ਦੂਜੀ ਧਿਰ ਤੁਹਾਡਾ ਕਿੰਨਾ ਭਾਰ ਵਾਧੂ ਵੀ ਚੁੱਕੀ ਜਾ ਰਹੀ ਹੈ, ਇਸ ਗੱਲ ਨੂੰ ਸੋਚਣ ਦੀ ਤੁਹਾਨੂੰ ਲੋੜ ਨਹੀਂ ਹੁੰਦੀ ਤੇ ਤੀਵੀਂ ਤੁਹਾਡੀ ਅਰਧਾਂਗਣੀ ਜੁ ਹੈ ਤੇ ਉਸ ਨੇ ਤਾਂ ਇੰਝ ਕਰਨਾ ਹੀ ਹੈ। ਪਰ ਉਸ ਦੀਆਂ ਵੀ ਕੋਈ ਲੋੜਾਂ ਹਨ, ਰੀਝਾਂ ਹਨ ਇਸ ਗੱਲ ਨਾਲ ਤੁਹਾਨੂੰ ਕੋਈ ਸਰੋਕਾਰ ਨਹੀਂ ਹੁੰਦਾ। ਹਾਂ ਉਹ ਤੁਹਾਡੇ ਲਈ ਕੋਈ ਨਮੋਸ਼ੀ ਨਾ ਬਣੇ, ਤੁਹਾਡਾ ਸਤਿਕਾਰ ਕਰੇ ਤੇ ਤੁਹਾਡੇ ਰਾਹ ਵਿਚ ਕਦੀ ਕੋਈ ਰੋੜਾ ਬਣ ਕੇ ਨਾ ਉਭਰੇ, ਇਹੀ ਤਾਂ ਤੁਸੀਂ ਉਸ ਤੋਂ ਹਰ ਘੜੀ ਤਵੱਕੋ ਕਰਦੇ ਰਹਿੰਦੇ ਹੋ। ਪਰ ਕੀ ਤੁਸੀਂ ਵੀ ਕਦੇ ਸੱਚੇ ਦਿਲੋਂ ਜਾਂ ਠੰਢੇ ਦਿਲ ਨਾਲ ਸੋਚਿਆ ਹੈ ਕਿ ਜੇ ਉਹ ਤੁਹਾਡੇ ਸਾਰੇ ਭਾਰ, ਦੁੱਖ ਤੇ ਮਾਯੂਸੀਆਂ ਦੀ ਹਰ ਘੜੀ ਭਾਈਵਾਲ ਬਣੀ ਹੋਈ ਹੈ, ਤਾਂ ਉਸ ਨੂੰ ਵੀ ਵਿਗਸਣ ਤੇ ਪ੍ਰਫੁੱਲਤ ਹੋਣ ਲਈ ਤੁਸੀਂ ਕਿੰਨਾ ਕੁ ਮੌਕਾ ਦੇ ਰਹੇ ? ਜੋ ਅੱਜ ਹੈ ਉਸ ਨਾਲੋਂ ਕਿੰਨੀ ਕੁ ਵੱਖਰੀ ਔਰਤ ਹੋ ਕੇ ਉਹ ਉਭਰ ਸਕਦੀ ਹੈ, ਜੇ ਤੁਸੀਂ ਉਸ ਦਾ ਪੂਰਾ ਸਾਥ ਦਿਓ। ਪਰ ਇਹ ਤੁਹਾਡੀ ਸਿਰਦਰਦੀ ਨਹੀਂ।

ਆਦਮੀ ਚਾਹੇ ਕਿੰਨਾ ਅਗਾਂਹਵਧੂ ਹੋਵੇ, ਚੰਗਾ ਸਾਥੀ ਵੀ ਬਣਨਾ ਚਾਹੇ, ਪਰ ਇਹ ਉਸ ਦੀ ਫ਼ਿਤਰਤ ਵਿੱਚ ਹਮੇਸ਼ਾ ਆਪਣੇ-ਆਪ ਨੂੰ ਔਰਤ ਨਾਲੋਂ ਵਡੇਰੇ ਹੋਣ ਦਾ ਅਹਿਸਾਸ ਰਹਿੰਦਾ ਹੈ ਤੇ ਉਹ ਸਮਝਦਾ ਹੈ ਕਿ ਉਹ ਉਸ ਨਾਲੋਂ ਸਿਆਣਾ ਹੈ। ਬਹੁਤੀ ਵਾਰ ਆਪਣੀ ਹੀ ਪੁਗਾਉਣਾ ਚਾਹੇਗਾ, ਆਪਣੀਆਂ ਹੀ ਲੀਹਾਂ 'ਤੇ ਤੋਰਨਾ ਚਾਹੇਗਾ ਤੇ ਆਪਣੀਆਂ ਖਿੱਚੀਆਂ ਲਕੀਰਾਂ ਤੋਂ ਕਿਤੇ ਜੇ ਉਸ ਬਾਹਰ ਕਦਮ ਰੱਖਿਆ ਨਹੀਂ ਤਾਂ ਤੁਸੀਂ ਝੱਟ ਅੱਗ ਬਬੂਲੇ ਹੋ ਜਾਵੋਗੇ। ਕਈ ਵਾਰ ਔਰਤ ਦੀ ਕਹੀ ਵਜ਼ਨਦਾਰ ਗੱਲ ਨੂੰ ਵੀ ਪਹਿਲਾਂ ਤਾਂ ਇਕ ਵਾਰ ਜ਼ਰੂਰ ਨਿਕਾਰ ਦਿਓਗੇ। ਔਰਤਾਂ ਨੂੰ ਕਈ ਵਾਰ ਆਪਣੇ ਮਨੁੱਖ ਦੀਆਂ ਦੁਸ਼ਵਾਰੀਆਂ, ਦੁਸ਼ਮਣੀਆਂ ਤੇ ਦੂਜਿਆਂ ਦੀਆਂ ਕੌੜਾਂ ਨੂੰ ਖਾਹਮਖਾਹ ਹੀ ਝੱਲਣਾ ਪੈਂਦਾ ਹੈ, ਕਿਉਂਕਿ ਦੂਜੇ ਉਸ ਮਨੁੱਖ ਨਾਲ ਆਪਣੀ ਦੁਸ਼ਮਣੀ ਉਸ 'ਤੇ ਕੱਢ ਲੈਂਦੇ ਹਨ। ਹਰ ਔਰਤ ਦੀ ਸੋਚ ਵੀ ਉਸੇ ਦੀ ਮੁਥਾਜ ਹੁੰਦੀ ਹੈ ਤੇ ਬਹੁਤ ਘੱਟ ਔਰਤਾਂ ਹੁੰਦੀਆਂ ਹਨ, ਜਿਹੜੀਆਂ ਕਿ ਆਪਣੇ ਡਾਹਢੇ ਪਤੀਆਂ ਅੱਗੇ ਵੀ ਆਪਣੀ ਸਹੀ ਗੱਲ ਜੁਰਅਤ ਨਾਲ ਵਕਤ ਸਿਰ ਵਕੀਲਾਂ ਵਾਂਗ ਕਰ ਸਕਣ। ਆਦਮੀ ਹਮੇਸ਼ਾ ਇਸ ਨਸ਼ੇ ਵਿਚ ਰਹਿੰਦਾ ਹੈ ਕਿ ਉਹ ਆਦਮੀ ਹੈ ਤੇ ਉਸ ਦੀ ਗੱਲ ਪਹਿਲਾਂ ਸੁਣੀ ਜਾਵੇ, ਚਾਹੇ ਉਹ ਸੈਂਟ ਪਰਸੈਂਟ ਗਲਤ ਹੀ ਕਿਉਂ ਨਾ ਹੋਵੇ।

ਔਰਤਾਂ ਭਾਵੇਂ ਘਰੋਂ ਬਾਹਰ ਜਾ ਕੇ ਆਦਮੀ ਦੇ ਬਰਾਬਰ ਦਾ ਕੰਮ ਕਰ ਰਹੀਆਂ ਹੋਣ, ਪਰ ਇਹ ਔਰਤ ਦਾ ਹੀ ਕੰਮ ਹੈ ਕਿ ਉਹ ਘਰ ਦੇਖੇ, ਬੱਚੇ ਦੇਖੇ, ਪ੍ਰਾਹੁਣਾਚਾਰੀ ਝੱਲੇ ਤੇ ਆਪਣੇ ਸੋਹਲ ਪਤੀ ਦੀਆਂ ਹਰ ਲੋੜਾਂ ਨੂੰ ਹਰ ਘੜੀ ਪੂਰਾ ਕਰਨ ਦਾ ਖਿਆਲ ਰੱਖੇ। ਘਰ ਵਿਚ ਕੁਝ ਵਿਚਲਿਆਂ ਨਹੀਂ, ਬੱਚੇ ਠੀਕ ਪੜ੍ਹਾਈ ਨਹੀਂ ਕਰਦੇ ਜਾਂ ਉਹ ਵਿਗਾੜ ਵੱਲ ਜਾ ਰਹੇ ਹਨ

ਤਾਂ ਇਹ ਸਭ ਪਤਨੀ ਦੇ ਹੀ ਕਸੂਰ ਸਮਝੇ ਜਾਂਦੇ ਹਨ। ਜੇ ਬੱਚਿਆਂ ਦੀ ਕਿਸੇ ਚੰਗੀ ਗੱਲ ਦੀ ਕੋਈ ਤਾਰੀਫ ਕਰੇ, ਤਾਂ ਇਸ ਦਾ ਸਿਹਰਾ ਬਾਪ ਦੇ ਸਿਰ 'ਤੇ ਹੁੰਦਾ ਹੈ ਤੇ ਜੇ ਕਿਸੇ ਵੇਲੇ ਉਨ੍ਹਾਂ ਦੀ ਕਿਸੇ ਊਣਤਾਈ ਦੀ ਗੱਲ ਕਰੇ ਤਾਂ ਉਹ ਮਾਂ ਦਾ ਕਸੂਰ। ਬਾਪ ਤਾਂ ਘਰ ਦਾ ਰਾਜਾ ਹੁੰਦਾ ਹੈ ਤੇ ਔਰਤ ਘਰ ਦੀ ਗੋਲੀ।

ਤੁਸੀਂ ਸੋਚਦੇ ਹੋਵੋਗੇ ਮੈਂ ਅੱਜ ਔਰਤਾਂ ਦੀ ਇੰਨੀ ਵਕਾਲਤ ਵੱਲ ਕਿਉਂ ਤੁਰ ਪਈ ਹਾਂ। ਸੱਚ ਦੱਸਾਂ ਅੱਜ ਸਵੇਰੇ-ਸਵੇਰੇ ਜਦ ਮੈਂ ਉੱਠੀ ਤਾਂ ਮੇਰੇ ਸਿਰ ਦੀ ਬਾਰੀ ਖੁੱਲ੍ਹੀ ਹੋਈ ਸੀ, ਮੈਂ ਪਤੀ ਦੇਵ ਜੀ ਨੂੰ ਕਿਹਾ, "ਇਹ ਜ਼ਰਾ ਬੰਦ ਕਰ ਦਿਓ, ਤਾਂ ਅੱਗੋ ਝੱਟ ਆਖਣ ਲੱਗੇ ਕਿ ਮੇਰੇ ਤੋਂ ਮੇਰਾ ਕੰਬਲ ਖਿਸਕ ਗਿਆ ਹੈ, ਜ਼ਰਾ ਮੇਰੇ 'ਤੇ ਪਾ ਦਿਓ।" ਗੱਲ ਬੜੀ ਮਾਮੂਲੀ ਜਿਹੀ ਸੀ ਕਿ ਹਰ ਔਰਤ ਆਦਮੀ ਲਈ ਸਭ ਕੁਝ ਕਰਨਾ ਚਾਹੁੰਦੀ ਹੈ। ਇਕ ਦੂਜੇ ਤੋਂ ਕੁਝ ਨਾ ਕੁਝ ਤਵੱਕੋ ਕਰਕੇ ਹੀ ਜ਼ਿੰਦਗੀ ਚੱਲਦੀ ਹੈ। ਜ਼ਿੰਦਗੀ ਵਿਚ ਇਕ-ਦੂਜੇ ਦੇ ਕੰਮ ਕਰਕੇ ਹੀ ਸੱਚੀ ਸਾਂਝ ਬਣਦੀ ਹੈ ਤੇ ਇਕ-ਦੂਜੇ ਨੂੰ ਸਮਝਣ ਦੀ ਲੜੀ ਵੀ ਤਾਂ ਹੀ ਚੱਲਦੀ ਹੈ ਜੇ ਅਸੀਂ ਇਕ-ਦੂਸਰੇ ਦਾ ਠੀਕ ਤਰ੍ਹਾਂ ਸਾਥ ਦੇ ਰਹੇ ਹੋਈਏ।

ਜਿਹੜੇ ਜੋੜਿਆਂ ਨੇ ਇਕ ਛੱਤ ਥੱਲੇ ਰਹਿਣਾ ਹੁੰਦਾ ਹੈ, ਉਹ ਇਕ-ਦੂਜੇ ਨੂੰ ਹਰ ਘੜੀ ਸਮਝ-ਸਮਝਾ ਕੇ ਹੀ ਅੱਗੇ ਤੁਰ ਸਕਦੇ ਹਨ। ਕਦੋਂ ਕਿਸੇ ਦੀ ਕੀ ਲੋੜ ਹੈ, ਇਹ ਉਨ੍ਹਾਂ ਲਈ ਸਭ ਤੋਂ ਪਹਿਲਾਂ ਜਾਨਣਾ ਜ਼ਰੂਰੀ ਹੈ। ਬੇਵਕਤੀ ਕਹੀ ਜਾਂ ਸੁਣਾਈ ਗੱਲ ਕਈ ਵਾਰ ਉਲਝਣਾਂ ਪੈਦਾ ਕਰਦੀ ਹੈ ਤੇ ਲੋੜ ਤੋਂ ਪਹਿਲਾਂ ਕਈ ਵਾਰ ਵਿਸਰ ਵੀ ਜਾਂਦੀ ਹੈ।

ਗਾਂਧੀ ਜੀ ਦੀ ਦੇਣ ਨੂੰ ਤਾਂ ਹਰ ਕੋਈ ਚੇਤੇ ਕਰਦਾ ਹੈ, ਪਰ ਕਸਤੂਰਬਾ ਗਾਂਧੀ ਨੂੰ ਕਿਨੇ ਕੁ ਲੋਕ ਹਨ, ਜਿਹੜੇ ਉਸ ਨੂੰ ਅੱਜ ਚੇਤੇ ਕਰਦੇ ਹਨ। ਕਸਤੂਰਬਾ ਗਾਂਧੀ, ਜਿਸ ਨੇ ਆਪਣੇ ਪਤੀ ਦਾ ਸਾਥ ਆਖਰੀ ਸਾਹਾਂ ਤੱਕ ਬਾਖੂਬੀ ਨਾਲ ਨਿਭਾਇਆ ਤੇ ਨਾ ਚਾਹੁੰਦਿਆਂ ਹੋਇਆਂ ਵੀ ਆਪਣਾ ਮੈਲਾ ਉਸ ਨੂੰ ਚੁੱਕਣ ਲਈ ਮਜਬੂਰ ਕੀਤਾ ਗਿਆ ਤੇ ਉਸ ਨੇ ਆਪਣੇ ਸਾਹਮਣੇ ਹੀ ਆਪਣੇ ਪਤੀ ਨੂੰ ਦੂਜੀਆਂ ਔਰਤਾਂ ਦਾ ਸਹਾਰਾ ਲੈਂਦੇ ਦੇਖਿਆ, ਜਦੋਂਕਿ ਉਹ ਆਪ ਉਨ੍ਹਾਂ ਦਾ ਸਭ ਤੋਂ ਵੱਡਾ ਸਹਾਰਾ ਸੀ। ਜੋ ਗਾਂਧੀ ਜੀ ਨੇ ਚਾਹਿਆ, ਉਸ ਦਾ ਅੱਖਰ-ਅੱਖਰ ਉਨ੍ਹਾਂ ਦੀਆਂ ਰੀਝਾਂ ਦੇ ਅਨੁਕੂਲ ਹਰ ਘੜੀ ਆਪਣੇ-ਆਪ ਨੂੰ ਢਾਲਿਆ।

ਮੈਂ ਜੇ ਗਿਣਨ ਲੱਗਾਂ ਤਾਂ ਅਜਿਹੀਆਂ ਕਈ ਗੁੰਮਨਾਮ ਔਰਤਾਂ ਦੀ ਕਹਾਣੀ ਤੁਹਾਡੇ ਨਾਲ ਸਾਂਝੀ ਕਰ ਸਕਦੀ ਹਾਂ ਤੇ ਅਜਿਹੀਆਂ ਔਰਤਾਂ ਦੀ ਦਾਸਤਾਂ ਕਦੇ ਵੀ ਮੁਕਦੀ ਨਹੀਂ। ਪਰ ਮੈਂ ਅੱਜ ਕੁਝ ਖਾਸ ਹੀ ਔਰਤਾਂ ਬਾਰੇ ਲਿਖ ਰਹੀ ਹਾਂ, ਚਾਹੇ ਉਹ ਬਹੁਤ ਮਸ਼ਹੂਰ ਨਾ ਹੋ ਸਕੀਆਂ ਤੇ ਇਸ ਮਰਦ ਪ੍ਰਧਾਨ ਸਮਾਜ ਦੀਆਂ ਸਾਰੀਆਂ ਹੋਣੀਆਂ ਅੱਗੇ ਕਈ ਵਾਰ ਟੁੱਟੀਆਂ ਤੇ ਉਨ੍ਹਾਂ ਦੀ ਦਲੇਰੀ ਨੂੰ ਕਦੇ ਵੀ ਸਮਾਜ ਨੇ ਨਾ ਸਲਾਹਿਆ।

ਕਈ ਆਦਮੀ ਬੜੇ ਆਯਾਸ਼ ਹੁੰਦੇ ਹਨ, ਪਰ ਜਦੋਂ ਲੋੜ ਪੈਂਦੀ ਹੈ ਤਾਂ ਦੂਜਿਆਂ ਸਾਹਮਣੇ ਉਨ੍ਹਾਂ ਦੀਆਂ ਔਰਤਾਂ ਹੀ ਉਨ੍ਹਾਂ ਦੀ ਢਾਲ ਬਣੀਆਂ। ਭਾਵੇਂ ਆਪਣੇ ਦਿਲ 'ਤੇ ਪੱਥਰ ਰੱਖ ਕੇ ਹੀ ਉਨ੍ਹਾਂ ਆਪਣਿਆਂ ਆਦਮੀਆਂ ਨੂੰ ਆਪਣੇ ਮਨ ਵਿਚ ਕਦੇ ਵੀ ਮੁਆਫ ਨਾ ਕੀਤਾ ਹੋਵੇ ਤੇ ਉਨ੍ਹਾਂ ਨੂੰ ਦਿਲੋਂ ਦੁਰਕਾਰਦੀਆਂ ਹੋਣ, ਪਰ ਉਨ੍ਹਾਂ ਆਪਣੇ ਆਦਮੀ ਨੂੰ ਸਮਾਜ ਵਿਚ ਦਾਗੀ ਹੋਣ ਤੋਂ ਹਮੇਸ਼ਾ ਬਚਾਇਆ। ਉਨ੍ਹਾਂ ਦਾ ਅੰਦਰਲਾ ਭਾਵੇਂ ਕਿੰਨਾ ਕੁ ਵਲੂੰਧਰਿਆ ਰਹਿੰਦਾ ਹੈ ਤੇ ਕਿਸੇ ਝੂਠੀ ਢਾਰਸ ਨਾਲ ਵੀ ਉਹ ਸਹਿਲ ਨਹੀਂ ਹੋ ਸਕਦਾ, ਪਰ ਉਹ ਦੂਜਿਆਂ ਸਾਹਮਣੇ ਆਪਣਾ ਹਮੇਸ਼ਾ ਉਜਲਾ ਚਿਹਰਾ ਹੀ ਦਰਸਾਉਂਦੀਆਂ ਹਨ।

ਕਈ ਔਰਤਾਂ ਦੇ ਰਾਹ ਵਿਚ ਉਨ੍ਹਾਂ ਦੇ ਪਤੀ ਬੜੀ ਵੱਡੀ ਰੁਕਾਵਟ ਬਣੇ ਹਨ। ਜੋ ਉਹ ਦੁਨੀਆ ਵਿਚ ਬਣ ਸਕਦੀਆਂ ਸਨ ਜਾਂ ਬਣਨਾ ਚਾਹੁੰਦੀਆਂ ਸਨ, ਉਹ ਕਦੇ ਵੀ ਨਾ ਬਣ ਸਕੀਆਂ, ਕਿਉਂਕਿ ਉਨ੍ਹਾਂ ਦੀਆਂ ਕੰਨੀਆਂ ਜਿਸ ਚੂਕ ਨਾਲ ਬੱਝੀਆਂ ਹੋਈਆਂ ਸਨ, ਉਹ ਚੂਕ ਕਦੇ ਵੀ ਬਾਗੀ ਹੋ ਕੇ ਆਪਣੇ ਨਾਲੋਂ ਲਾਹ ਨਾ ਸਕੀਆਂ ਤੇ ਉਨ੍ਹਾਂ ਦੀ ਮੋਹ ਦੀ ਤੰਦ ਨੂੰ ਛੱਡ ਕੇ ਕੋਈ ਹੋਰ ਆਪਣਾ ਰਾਹ ਨਾ ਚੁਣ ਸਕੀਆਂ। ਵੇਲਾ ਨਿਕਲਦਾ ਰਿਹਾ ਤੇ ਉਹ ਰਹਿੰਦੀ ਜ਼ਿੰਦਗੀ ਵੱਲ ਮਾਯੂਸੀ ਨਾਲ ਦੇਖਦੀਆਂ ਜ਼ਿੰਦਗੀ ਦੇ ਡੰਗ ਮਜਬੂਰੀ ਥੱਲੇ ਟਪਾਉਂਦੀਆਂ ਰਹੀਆਂ।

ਬੜੀਆਂ ਗੁੰਮਨਾਮ ਔਰਤਾਂ ਦੀ ਲੰਮੀ ਦਾਸਤਾਂ ਹੈ, ਜਿਹੜੀ ਇਕ ਕਸਤੂਰਬਾ ਗਾਂਧੀ ਦੀ ਨਹੀਂ, ਕਈ ਹੋਰ ਕਸਤੂਰਬਾ ਗਾਂਧੀ ਦੀਆਂ ਹਨ, ਪਰ ਉਹ ਆਪਣੇ ਪੂਰੇ ਸਿਦਕ ਨਾਲ ਆਪਣਾ ਸਾਰਾ ਕੁਝ ਆਪਣੇ ਪਤੀਆਂ ਤੋਂ ਨਿਛਾਵਰ ਕਰਕੇ ਆਖਰੀ ਸਾਹਾਂ-ਸਵਾਸਾਂ ਤੱਕ ਉਨ੍ਹਾਂ ਨਾਲ ਨਿਭੀਆਂ ਹਨ ਤੇ ਨਿਭਦੀਆਂ ਵੀ ਰਹਿਣਗੀਆਂ, ਪਰ ਉਨ੍ਹਾਂ ਦੇ ਸੁਪਨੇ ਉਨ੍ਹਾਂ ਨੂੰ ਬਹੁਤ ਦੁਰਾਡੇ ਜਾਪਣਗੇ।

*(ਨਵਾਂ ਜ਼ਮਾਨਾ*
*੩ ਦਸੰਬਰ ੨੦੦੦)*

ਸੈਲਾਨੀ ਛੰਦ ਵਿਚ ਲਿਖੀ ਲੰਬੀ ਕਵਿਤਾ

# ਸਮੇਂ ਦੇ ਨਾਲ ਨਾਲ

—ਮਹਿਮਾ ਸਿੰਘ

ਕਰੋੜਾਂ ਸਦੀਆਂ ਤੋਂ ਇਹ ਘੁੰਮਦਾ ਗਲੋਬ
ਇਹ ਬਾਦਸ਼ਾਹੀਆਂ, ਨਵਾਬੀਆਂ, ਸਰਦਾਰੀਆਂ
ਕਿਰਤੀ ਕਿਸਾਨ ਅਮੀਰ ਫ਼ਕੀਰ
ਇਹ ਤਾਕਤਾਂ ਇਹ ਲਾਚਾਰੀਆਂ
ਖੁਸ਼ੀਆਂ ਖੇੜੇ, ਦੁਸ਼ਵਾਰੀਆਂ, ਲੋਕਾਚਾਰੀਆਂ
ਹੋਣੀਆਂ ਅਨਹੋਣੀਆਂ ਸਦਾ ਤੋਂ ਰਹੀਆਂ ਮਨੁੱਖ ਦੇ ਨਾਲ
ਸਦਾ ਤੱਕ ਰਹਿਣਗੀਆਂ ਵੀ ਇੰਜ ਹੀ
ਕੀ ਸੱਚ ਹੈ...ਕੀ ਸ਼ਿਵਮ ਹੈ....ਕੀ ਸੁੰਦਰ ਹੈ......

ਸਮੇਂ ਦੇ ਨਾਲ ਪਰਿਭਾਸ਼ਾ ਬਦਲਦੀ ਹਮੇਸ਼ਾ
ਪਰ ਸੱਚ ਨਾ ਬਦਲਦਾ ਕਦੇ ਵੀ
ਕਿਉਂਕਿ ਜੋ ਬਦਲ ਜਾਵੇ ਉਹ ਸੱਚ ਨਹੀਂ ਹੁੰਦਾ
ਫਿਰ ਵੀ ਹਰ ਤਬਦੀਲੀ ਦਾ ਵੀ
ਇਕ ਆਪਣਾ ਸੱਚ ਹੁੰਦਾ ਹੈ
ਤਦੇ ਇਨਕਲਾਬ ਨੂੰ ਜ਼ਿੰਦਾਬਾਦ ਆਖਦੇ
ਸੱਚ ਨਾਲ ਖਹਿੰਦੇ ਸੱਚ ਨੂੰ ਭਾਲਦੇ
ਲੱਖਾਂ ਕਾਫ਼ਿਲੇ ਇਸ ਧਰਤੀ ਤੋਂ ਲੰਘ ਰਹੇ...
ਅਰਬਾਂ ਲੋਕ ਇਥੇ ਖਪ ਚੁੱਕੇ ਨੇ ਖਪ ਰਹੇ ਨੇ
ਖਪਦੇ ਰਹਿਣਗੇ

ਅਤੇ ਇਸ ਤਰ੍ਹਾਂ ਹੀ ਹੋਰ ਜੀਆ ਜੰਤ ਸਾਰਾ...
ਸਦਾ ਤੋਂ ਵੇਖਦੇ ਰਹੇ ਨੇ ਲੋਕ
ਇਹ ਚੰਦ ਇਹ ਸੂਰਜ ਇਹ ਤਾਰੇ
ਇਹ ਧੁੰਦਾਂ ਇਹ ਗਲੇਸ਼ੀਅਰ ਇਹ ਬਰਫ਼ਾਂ
ਇਹ ਪਹਾੜੀ ਚੋਟੀਆਂ...
ਇਹ ਬੱਦਲ ਇਹ ਨੀਲਾ ਆਕਾਸ਼
ਇਹ ਵਾਦੀਆਂ ਇਹ ਸਰਸਬਜ਼ ਮੈਦਾਨ
ਇਹ ਜੰਗਲ ਬੇਲੇ ਇਹ ਸਮੁੰਦਰ ਇਹ ਨਦੀਆਂ ਨਾਲੇ
ਇਹ ਝੀਲਾਂ ਇਹ ਟੋਭੇ
ਗਲੀਆਂ ਕੂਚੇ ਸ਼ਹਿਰ ਨਗਰ

ਇਹ ਪਿੰਡ ਇਹ ਬਸਤੀਆਂ ਇਹ ਕਬੀਲੇ
ਇਹ ਵੱਖ ਵੱਖ ਕੰਮ ਕਿੱਤੇ....ਸਭਿਆਤਾਵਾਂ
ਇਹ ਕਲਾਕਾਰੀਆਂ ਇਹ ਜਾਦੂ ਬਿਆਨੀਆਂ

ਜੰਗਲੀ ਕਬੀਲਿਆਂ ਵਿਚੋਂ ਹੀ
ਇਸ ਸਭ ਕਾਸੇ ਦਾ ਮੁੱਢ ਬੱਝਿਆ
ਸਦਾ ਬਣਦੇ ਮਿਟਦੇ ਰਹਿੰਦੇ ਇਤਿਹਾਸ ਦੇ ਪੈਰ ਚਿੰਨ੍ਹ
ਇਤਿਹਾਸ ਮਿੱਥ ਬਣ ਜਾਂਦਾ ਕਦੇ
ਕਦੇ ਮਿੱਥਾਂ ਬਣ ਜਾਂਦੀਆਂ ਇਤਿਹਾਸ
ਸਦਾ ਤੋਂ ਜਗਦੇ ਰਹੇ ਨੇ
ਜਗਦੇ ਰਹਿਣਗੇ ਇੰਝ ਹੀ ...ਮਾਨ ਦੇ ਦੀਵੇ
ਪਰ ਮੁਕੰਮਲ ਗਿਆਨ ਅਜਿਹਾ ਅਥਾਹ ਸਮੁੰਦਰ
ਜਿਸ ਦੀ ਥਾਹ ਕਿਸੇ ਨਾ ਪਾਈ
ਫਿਰ ਹਰ ਕਿਸੇ ਲਈ ਲੋੜੀਂਦਾ ਆਪੋ ਆਪਣਾ ਗਿਆਨ
ਆਪੋ ਆਪਣੇ ਕੰਮ ਵਿਚ ਨਿਪੁੰਨਤਾ ਦੀ ਲੋੜ
ਹਰ ਵਰਗ ਹਰ ਸ਼ਖ਼ਸ ਨਿਪੁੰਨਤਾ ਚਾਹੁੰਦਾ
ਫਿਰ ਵੀ ਹਰ ਨਿਪੁੰਨਤਾ ਹਰ ਗਿਆਨ
ਕਿਸੇ ਆਖਰੀ ਸੱਚ ਤੋਂ ਰਹਿ ਜਾਂਦਾ ਬਹੁਤ ਹੀ ਉਰੇ

ਆਖਰੀ ਸੱਚ ਨਾ ਕਦੇ ਨਵਾਂ ਨਾ ਪੁਰਾਣਾ
ਨਾ ਕੁਝ ਉਪਜੇ ਨਾ ਕੁਝ ਬਿਨਸੇ
ਕਿਉਂਕਿ ਉਪਜਣ ਵਿਗਸਣ ਇਕੋ ਚੱਕਰ ਵਿਚ ਚਲਦਾ
ਇਹ ਇਕੋ ਚੱਕਰ ਵਾਲਾ ਹੋਵੇਗਾ ਭਾਵੇਂ ਆਖਰੀ ਸੱਚ ਕੋਈ
ਪਰ ਅਸੀਂ ਜਿਊਂਦੇ ਅਸੀਂ ਮਰਦੇ ਹਾਲ ਦੇ ਸੱਚ ਵਿਚ
ਇਸੇ ਲਈ ਮਨੁੱਖ ਨੇ ਸਿਰਜੇ
ਆਪਣੇ ਲਈ ਕੁਝ ਟੀਚੇ
ਕਿੰਨੇ ਆਦਰਸ਼ ਰਹੇ ਸਦਾ ਤੋਂ ਮਨੁੱਖੀ ਨਜ਼ਰ ਦੇ ਸਾਮ੍ਹਣੇ
ਮਨੁੱਖ ਨੇ ਸੋਚਿਆ ਕਿ ਜੰਗਲੀ ਰਾਜ ਨਾਲੋਂ ਚੰਗਾ ਹੈ
ਕਿਸੇ ਸੁਚੱਜੀ ਜੁਗਤ ਨਾਲ ਵਿਚਰਨਾ
ਜੁਗਤ ਨਾਲ ਜਿਊਣਾ

ਭਾਵੇਂ ਹਰ ਜੰਗਲ ਦੀ ਵੀ ਹੁੰਦੀ ਹੈ ਆਪਣੀ ਜੁਗਤ ਕੋਈ
ਪਰ ਮਨੁੱਖ ਨੇ ਚਾਹਿਆ ਕਿ
'ਸਭੈ ਸਾਂਝੀਵਾਲ ਸਦਾਇਨ ਕੋਇ ਨਾ ਦਿਸੈ ਬਾਹਰਾ ਜੀਉ'
ਹਰ ਕਿਸੇ ਨੂੰ ਹੋਵੇ ਕਹਿਣ ਸੁਨਣ ਦੀ ਆਜ਼ਾਦੀ
ਹੋਵੇ ਰੂਹ ਦੀ ਸੁਤੰਤਰਤਾ ....

ਸਦਾ ਤੋਂ ਮਨੁੱਖ ਵਲੋਂ
ਸਭ ਥਿਊਰੀਆਂ ਫ਼ਲਸਫ਼ਿਆਂ ਵਿਚ
ਇਕ ਸਮਤੋਲ ਬਣਾਉਣ ਦੀ ਕੋਸ਼ਿਸ਼
ਇੰਝ ਹੀ ਕਿਸੇ ਸਮਤੋਲ ਕਿਸੇ ਸ਼ਕਤੀ ਦੀ ਤਲਾਸ਼ ਵਿਚ
ਕਿੰਨੇ ਹੀ ਕਾਰਵਾਂ ਚਲਦੇ ਰਹੇ ਨੇ ਚਲਦੇ ਰਹਿਣਗੇ
ਇਸ ਧਰਤੀ ਦੀ ਹਿੱਕ ਉੱਤੇ
ਅਤੇ ਫਿਰ ਕਦੇ ਇਸ ਧਰਤੀ ਤੋਂ ਬਾਅਦ
ਇਸ ਸੂਰਜ ਤੋਂ ਬਾਅਦ
ਹੋ ਸਕਦੀਆਂ ਨੇ ਬਣ ਸਕਦੀਆਂ ਨੇ
ਕੋਈ ਹੋਰ ਧਰਤੀਆਂ ਹੋਰ ਸੂਰਜ
ਪਤਾ ਨਹੀਂ ਕਦੋਂ ਤੋਂ ਕਿੱਥੋਂ ਤੱਕ ਹੈ ਇਹ ਮਾਦੇ ਦਾ ਸਫ਼ਰ
ਇਹ ਮਾਇਆਜਾਲ, ਇਹ ਰੂਹਾਂ ਦਾ ਸਫ਼ਰ
ਇਹ ਮਾਇਆ ਕਹਿੰਦੇ ਬ੍ਰਹਮ ਵਿਚੋਂ ਉਪਜਦੀ
ਪਰ ਬ੍ਰਹਮ ਕਿੱਥੋਂ ਉਪਜਿਆ
ਕੀ ਹੈ ਕੁਝ ਪ੍ਰਮਾਤਮਾ ਤੋਂ ਪਰੇ ਵੀ...

ਪਰ ਬਣਦੇ ਮਿਟਦੇ ਦਿਸਦੇ ਨੇ ਸਦਾ
ਇਹ ਨਵੇਂ ਪੁਰਾਣੇ ਨਛੱਤਰ ਕਈ
ਉਸਰਦੇ ਨੇ ਨਿਤ ਸ਼ਕਤੀ ਦੇ ਨਵੇਂ ਮਾਡਲ
ਨਵੇਂ ਹਥਿਆਰ....ਨਵੀਂ ਤਰ੍ਹਾਂ ਦੀ ਹਿੰਸਾ
ਪਰ ਆਦਿ ਧਰਮ ਦੇ ਅੰਗ ਰਹੇ ਨੇ ਸਦਾ
ਅਹਿੰਸਾ ਅਤੇ ਦਇਆ ਹੀ
ਰਹਿ ਸਕਦੇ ਹਨ ਰਹਿਣਗੇ ਵੀ ਸਦਾ....
ਪਰ ਅਹਿੰਸਾ ਅਤੇ ਦਇਆ ਵੀ ਹੁੰਦੀ ਕਈ ਤਰ੍ਹਾਂ ਦੀ
ਸਥੂਲ ਵੀ ਅਸਥੂਲ ਵੀ
ਕਿ ਬਹੁਤ ਤੱਤਾਂ ਦਾ ਸੁਮੇਲ ਹੈ ਇਹ ਜ਼ਿੰਦਗੀ
ਆਪੋ ਆਪਣਾ ਸੁਭਾਅ ਸਾਰੇ ਜੀਵਾਂ ਦਾ
ਸਭ ਦਾ ਖਾਣ ਪੀਣ ਆਪੋ ਆਪਣਾ
ਆਪੋ ਆਪਣੀ ਲੋੜ ਹੈ...

ਹਰ ਕਿਸੇ ਦੀ ਲੋੜ ਪੂਰੀ ਕਰਦੀ ਪ੍ਰਕ੍ਰਿਤੀ
ਇਹ ਫ਼ਲ ਫੁੱਲ ਜੜ੍ਹੀਆਂ ਬੂਟੀਆਂ
ਅੰਨ ਦੇ ਦਾਣੇ

ਇਕ ਦੂਜੇ ਨੂੰ ਖਾਂਦੇ ਛੋਟੇ ਵੱਡੇ ਜੀਵ ਸਾਰੇ
ਇਨ੍ਹਾਂ ਵਿਚੋਂ ਬਣਦੇ ਮਨੁੱਖ ਲਈ
ਤਰ੍ਹਾਂ ਤਰ੍ਹਾਂ ਦੇ ਪਕਵਾਨ, ਅਰਕ, ਸ਼ਰਾਬਾਂ
ਇਹ ਦੁੱਧ, ਦਹੀਂ, ਗੋਸ਼ਤ ਮਿਰਚ ਮਸਾਲੇ ਸਾਰੇ
ਆਪੋ ਆਪਣੇ ਸਵਾਦ ਸ਼ੌਕ ਆਪੋ ਆਪਣੇ
ਆਪੋ ਆਪਣੇਂ ਮਸਨੂਈ ਅਤੇ ਕੁਦਰਤੀ ਤਰੀਕੇ
ਬਹੁਤ ਕੁਝ ਹੁੰਦਾ ਇਥੇ
ਜ਼ਿੰਦਗੀ ਹੰਢਾਉਣ ਤੇ ਬਿਤਾਉਣ ਲਈ....
ਇਹ ਨੰਗਿਆ ਪਿੰਡਿਆਂ ਦੀਆਂ ਨੁਮਾਇਸ਼ਾਂ
ਅਤੇ ਵਸਤਰ ਪਹਿਨਣ ਦੇ ਸਲੀਕੇ
ਇਹ ਬਹੁਤ ਸਾਰੀਆਂ ਮਕਾਨੀ ਜੁਗਤਾਂ
ਨਵੇਂ ਪੁਰਾਣੇ ਫਰਨੀਚਰ ਦੀ ਸਜਾਵਟ
ਪਰ ਇਹ ਸਾਰੇ ਮਹਿਲ ਮਾੜੀਆਂ
ਕਈ ਵਾਰ ਘਰ ਵੀ ਨਾ ਬਣ ਸਕਦੇ
ਨਾ ਹੀ ਘਰ ਬਣਦੀਆਂ ਸਦਾ
ਇਹ ਝੁੱਗੀਆਂ ਝੋਪੜੀਆਂ
ਘਰਾਂ ਦੀਆਂ ਹੁੰਦੀਆਂ ਆਪਣੀਆਂ ਲੋੜਾਂ
ਘਰ ਬਣਦੇ ਨੇ ਸਦਾ ਘਰਾਂ ਵਾਲਿਆਂ ਨਾਲ ਹੀ
ਘਰਾਂ ਵਾਲੇ ਬਣਦੇ ਘਰਾਂ ਦੀ ਰਹਿਤ ਮਰਿਯਾਦਾ ਨਾਲ
ਵੱਖ ਵੱਖਰੇ ਘਰਾਂ ਦੀਆਂ ਵੀ ਹੁੰਦੀਆਂ
ਆਪਣੀਆਂ ਲੋੜਾਂ ਵੱਖ ਵੱਖਰੀਆਂ
ਆਮ ਲੋਕਾਂ ਦੀਆਂ ਵੱਖਰੀਆਂ ਲੋੜਾਂ
ਵੱਖਰੀਆਂ ਲੋੜਾਂ ਹਾਕਮਾਂ ਦੀਆਂ
ਉਂਜ ਹਰ ਕੋਈ ਹਾਕਮ ਬਣਨਾ ਲੋਚਦਾ
ਕੋਈ ਬਣਦਾ ਹਾਕਮ ਕਰੂਰ ਸ਼ਕਤੀ ਨਾਲ
ਕੋਈ ਨਿਮਰਤਾ ਅਤੇ ਕਲਾਕਾਰੀ ਨਾਲ ਬਣਦਾ

ਇੰਜ ਬਹੁਤ ਕੁਝ ਬਣਦਾ ਢਹਿੰਦਾ ਰਹਿੰਦਾ
ਕੋਈ ਕੋਈ ਮਨੁੱਖ ਹੁੰਦਾ ਪਰ
ਜੋ ਤ੍ਰਿਸ਼ਨਾਵਾਂ ਨਾਲ ਵੱਖਰੀ ਤਰ੍ਹਾਂ ਜੂਝਦਾ
ਨਵੇਂ ਤਜੱਰਬੇ ਕਰਦਾ

ਜਿਵੇਂ ਗਾਂਧੀ ਦੇ ਸੱਚ ਨਾਲ ਤਜਰੱਬੇ
ਪਰ ਭਗਤ ਸਿੰਘ ਦੇ ਵੀ ਘੱਟ ਨਾ ਕੋਈ
ਦੋਹਾਂ ਨੇ ਵੱਖਰੀ ਤਰ੍ਹਾਂ ਪਾਇਆ...ਪੁਆਇਆ
ਇਸ ਫ਼ਾਨੀ ਜ਼ਿੰਦਗੀ ਦਾ ਮੁੱਲ
ਅਸਲ ਵਿਚ ਹਰ ਕੋਈ ਇੱਥੇ
ਆਪਣਾ ਸਹੀ ਮੁੱਲ ਭਾਲਦਾ
ਮਨੁੱਖ ਦਾ ਮੁੱਲ ਭਾਵੇਂ ਲੱਖਾਂ ਨਾ ਕਰੋੜਾਂ
ਪਰ ਉਸ ਦੀ ਹਰ ਜ਼ਿੰਦਗੀ ਫ਼ਾਨੀ ਹੀ ਹੁੰਦੀ
ਸਿਰਫ ਕਿਸੇ ਕਿਸੇ ਦੀ ਯਾਦ ਲਾਫ਼ਾਨੀ ਹੋ ਜਾਂਦੀ
ਉਹ ਵੀ ਕਿਸੇ ਗਿਣਵੇਂ ਸਮੇਂ ਤੱਕ
ਜ਼ਿਆਦਾ ਮਨੁੱਖ ਤ੍ਰਿਸ਼ਨਾਵਾਂ ਮਗਰ ਭਟਕਦੇ
ਕਈਆਂ ਨੂੰ ਤਾਂ ਪ੍ਰਤਿਭਾ ਵੀ
ਇਕ ਸਰਾਪ ਬਣ ਕੇ ਹੀ ਟੱਕਰਦੀ
ਬਹੁਤਿਆਂ ਲਈ ਪ੍ਰਤਿਭਾ ਵਰਦਾਨ ਬਣਦੀ
ਸਿੱਧ ਹੁੰਦੀ ਇੰਝ ਕੋਈ ਭਾਗਸ਼ੀਲਤਾ
ਕੋਈ ਪੈਗੰਬਰੀ
ਕਈ ਵਾਰੀ ਮਿਹਨਤ ਵੀ ਪ੍ਰਤਿਭਾ ਬਣਦੀ
ਅਤੇ ਪ੍ਰਤਿਭਾ ਵੀ ਬਣ ਜਾਂਦੀ ਕਦੇ
ਸਿਰਫ ਐਸ਼ ਪ੍ਰਸਤੀ ਹੀ
ਜ਼ਿੰਦਗੀ ਦੇ ਖੇਤਰਾਂ 'ਚ ਬਹੁਤ ਰੋਂਦ ਮਾਰਦੀ ਹੈ
ਮੌਕਾ ਪ੍ਰਸਤੀ

ਪਰ ਮੌਕਾਪ੍ਰਸਤੀ ਵਿਚ ਕਦੇ ਵੀ
ਸੋਹਣੀ ਤਰ੍ਹਾਂ ਜ਼ਿੰਦਗੀ ਨਾ ਧੜਕਦੀ
ਮੌਕਾਪ੍ਰਸਤੀ ਮਨੁੱਖ ਦੀ ਰੂਹ 'ਤੇ
ਘਿਨਾਉਣੇ ਦਾਗ਼ ਛੱਡਦੀ
ਚੰਗਾ ਹੈ ਮਨੁੱਖ ਜਿਹੜਾਂ
ਰੂਹ ਨੂੰ ਸਾਫ਼ ਰੱਖਦਾ...

ਸਿਖਰ ਦੁਪਹਿਰੇ ਅੱਜ ਬਾਗ਼ ਵਿਚ
ਨਿੰਬੂਆਂ ਦੇ ਬੂਟਿਆਂ 'ਤੇ
ਪਾਣੀ ਦੀ ਫੁਹਾਰ ਛੱਡੀ
ਸ਼ਰਰ...ਸ਼ਰਰ...ਸ਼ਰ
ਗਿੱਲੇ ਹੋਏ ਬੂਟਿਆਂ 'ਚੋਂ
ਗਿੱਲੀ ਹੋਈ ਮਿੱਟੀ 'ਚੋਂ
ਅਨੂਠੀ ਮਹਿਕ ਆਂਵਦੀ
ਹਰ ਇਕ ਸ਼ੈ ਦੀ ਹੀ ਆਪਣੀ ਸੁਗੰਧੀ ਹੁੰਦੀ
ਮੈਨੂੰ ਇੰਝ ਲਗਦਾ ਕਿ
ਹਰ ਇਕ ਸੁਗੰਧੀ ਵਿਚ ਹੁੰਦੇ ਨੇ ਵੀਚਾਰ ਵੀ
ਸਮਾਏ ਹੋਏ ਵੱਖਰੇ
ਤਾਂ ਹੀ ਤਾਂ ਫ਼ਲਾਵਰ-ਐਂਡੀ ਕੋਈ
ਵਿਚਾਰ ਸਾਡੇ ਬਦਲਦੀ
ਖੌਰੇ ਕਿੰਨੇ ਤੱਤ ਮਿਲੇ ਹੁੰਦੇ ਨੇ
ਇਸ ਧਰਤੀ, ਜਲ, ਹਵਾ, ਆਕਾਸ਼ ਅਤੇ ਅੱਗ ਵਿਚ
ਤਾਂ ਹੀ ਤਾਂ ਕਿਹਾ ਸੀ ਵਿਵੇਕਾ ਨੰਦ ਨੇ
ਕਿ ਸਾਰੇ ਤੱਤਾਂ ਸਮੇਤ ਇਹ ਸਾਰੀ ਮਾਇਆ
ਬ੍ਰਹਮ ਵਿਚੋਂ ਉਪਜਦੀ ਬ੍ਰਹਮ ਵਿਚ ਸਮਾਉਂਦੀ
ਪਰ ਇਹ ਵੀ ਗੋਰਖ-ਧੰਦਾ ਕਿ
ਬ੍ਰਹਮ ਕਿਥੋਂ ਉਪਜਦਾ
ਬ੍ਰਹਮ ਕਿਥੇ ਸਮਾਉਂਦਾ....?

ਤਾਂ ਹੀ ਤਾਂ ਥਾਹ ਕਿਸੇ ਨਾ ਪਾਈ
ਕਿਸੇ ਆਖਰੀ ਸੱਚ ਦੀ
ਹਰ ਨਵਾਂ ਗਿਆਨ ਹਥਿਆਰ ਵੀ ਬਣਦਾ
ਬਣਦਾ ਢਾਲ ਵੀ
ਉਂਜ ਢਾਲ ਵੀ ਹੁੰਦੀ ਹਥਿਆਰ ਹੀ.....

ਇਹੋ ਤਾਂ ਸਭ ਤੋਂ ਔਖਾ ਕੰਮ ਹੈ
ਬਣਾ ਕੇ ਰੱਖ ਸਕਣਾ ਵਿਚਾਰਾਂ ਦਾ ਸਮਤੋਲ ਕੋਈ
ਨਵੇਂ ਨਵੇਂ ਵਿਚਾਰਾਂ ਵਿਚੋਂ ਨਿਕਲਦੀਆਂ
ਹਰ ਦੌਰ ਦੀਆਂ ਨਵੀਆਂ ਖੇਡਾਂ
ਨਵੀਆਂ ਗੁੱਡੀਆਂ ਤੇ ਨਵੇਂ ਪਟੋਲੇ ਕਈ
ਪਰ ਇਹ ਸਾਰੇ ਇਥੇ
ਉਹੀ ਸ਼ਹਿਵਤ ਦੇ ਜਜ਼ਬੇ ਬਹੁਤ ਪੁਰਾਣੇ ਜੋ
ਨਵੇਂ ਨਵੇਂ ਢੰਗਾਂ ਨਾਲ
ਮਚਲਾਉਂਦੇ ਉਕਸਾਉਂਦੇ ਮਨੁੱਖ ਨੂੰ
ਹਰ ਯੁਗ ਦੀ ਨਵੀਂ ਗਾਇਕੀ
ਨਵੀਂ ਸ਼ਾਇਰੀ
ਅਤੇ ਕਈ ਨਵੀਆਂ ਕਾਵਿ ਉਡਾਰੀਆਂ...
ਮਨੁੱਖ ਲੱਭਦਾ ਰਹਿੰਦਾ ਨਿੱਤ

ਕਲਾ ਦੀਆਂ ਨਵੀਆਂ ਜੁਗਤਾਂ
ਨਵੇਂ ਨਵੇਂ ਖੇਤਰ ਜ਼ਿੰਦਗੀ ਜਿਊਣ ਲਈ
ਢੂੰਡਦਾ ਰਹਿੰਦਾ ਉਹ ਨਵੇਂ ਦਿਸਹੱਦੇ ਨਿੱਤ
ਪਰ ਥਾਹ ਨਾ ਕਿਸੇ ਪਾਈ
ਕੁਦਰਤ ਦੇ ਸਸਪੈਂਸ ਦੀ
ਸਸਪੈਂਸ ਵੀ ਜ਼ਰੂਰੀ
ਸਸਪੈਂਸ ਬਿਨਾਂ ਹੁੰਦੀ ਹਰ ਕਲਾ ਹੀ ਅਧੂਰੀ
ਇੰਝ ਲਗਦਾ ਕਿ ਸਭ ਤੋਂ ਉੱਤੇ ਹੈ
ਇਹ ਕੁਦਰਤ ਦਾ ਸਸਪੈਂਸ ਹੀ
ਭਾਣਾ ਮੰਨਣਾ ਹੀ ਪੈਂਦਾ ਹਰ ਕਿਸੇ ਨੂੰ
ਕੁਦਰਤ ਦਾ ਕਾਦਿਰ ਦਾ
ਨਾ ਮੰਨਣ ਵਾਲਿਆਂ ਨੂੰ ਵੀ ਸਮਾਂ ਮਨਵਾਉਂਦਾ
ਭਾਣਾ ਵੀ ਜ਼ਰੂਰੀ ਹੋਵੇ
ਹਰ ਸ਼ੈ ਦੇ ਵਿਕਾਸ ਤੇ ਵਿਨਾਸ਼ ਲਈ....
ਦਿਲ ਹੈ ਉਦਾਸ ਅੱਜ
ਉਦਾਸ ਹੋਇਆ ਦਿਲ ਹੈ ਕੀ ਭਾਲਦਾ
ਸ਼ਾਇਦ ਦਿਲ ਕੋਈ ਭਾਲਦਾ ਸਥਿਰਤਾ
ਪਰ ਸਥਿਰ ਨਾ ਇਥੇ ਕੁਝ ਵੀ
ਦਿਲ ਕੁਝ ਭਾਲਦਾ ਰੂਹ ਦੀ ਲੋੜ ਵਰਗਾ
ਪਰ ਸਭ ਕੁਝ ਹੀ ਰੂਹ ਦੀ ਲੋੜ ਵਰਗਾ
ਮਿਲਣਾ ਹੈ ਮੁਸ਼ਕਲ
ਹਰ ਤਰ੍ਹਾਂ ਦਾ ਸਾਥ ਇਥੇ ਹੁੰਦਾ ਸਮਝੌਤਾ ਇਕ
ਨਿੱਤ ਸਮਝੌਤੇ ਹੁੰਦੇ ਸੱਧਰਾਂ ਦੀ ਪੂਰਤੀ ਲਈ
ਪੈਂਦੀਆਂ ਨੇ ਸੱਧਰਾਂ ਬਥੇਰੀਆਂ ਮਨੁੱਖ ਨੂੰ
ਦਬਾਉਣੀਆਂ...ਪਰਚਾਉਣੀਆਂ
ਤਾਂ ਹੀ ਤਾਂ ਮਨੁੱਖ ਨੇ
ਸੱਧਰਾਂ ਦੀ ਪੂਰਤੀ ਲਈ ਸਿਰਜਿਆ ਪਰਿਵਾਰ ਵੀ
ਤਾਂ ਹੀ ਹਰ ਵੇਲੇ ਦਿਲ ਦੀ ਖ਼ੁਸ਼ੀ ਦੇ ਨਾਲ
ਬੰਦਾ ਇਹ ਵੀ ਭਾਲਦਾ
ਕਿ ਆਂਚ ਨਾ ਆਵੇ ਕੋਈ ਉਹਦੇ ਪਰਿਵਾਰ ਨੂੰ
ਪਰ ਛੱਡਣਾ ਵੀ ਪੈਂਦਾ ਇਥੇ ਬਹੁਤ ਕੁਝ
ਹੋਰ ਕੁਝ ਮਨ-ਭਾਉਂਦਾ ਪਾਉਣ ਲਈ
ਤਾਂ ਹੀ ਇਨ੍ਹਾਂ ਰਹਿਤਲਾਂ ਨਾ ਜੁੜ ਕੇ
ਸਿਆਣੇ ਅਸੀਂ ਬਣੀਏ...
ਆਓ ਸਿਆਣੇ ਬਣੀਏ-

ਕਿ ਬਹੁਤੀ ਦੇਰ ਨਹੀਂ ਹੋਈ ਹਾਲੇ
ਸ਼ੁਭ-ਚਿੰਤਨ ਨਾਲ ਬਣੇ ਸਮਤੋਲ ਕੋਈ
ਹਾਲੇ ਸਾਡੇ ਸਿਰਾਂ ਉੱਤੇ ਓਹੀ ਸੂਰਜ ਚਮਕਦਾ
ਜੋ ਸਾਡੇ ਨਾਨਕ ਨੇ ਵੇਖਿਆ
ਗੋਬਿੰਦ ਨੇ ਵੇਖਿਆ
ਹਾਲੇ ਸਾਡੇ ਪੈਰਾਂ ਥੱਲੇ ਧਰਤੀ ਵੀ ਓਹੀ ਹੈ
ਜਿਸ ਉੱਤੇ ਸਾਡਾ ਬੁੱਧ ਵੀ ਤੁਰਿਆ
ਈਸਾ ਵੀ ਤੁਰਿਆ
ਕਿਉਂ ਨਾ ਧੰਨ ਸਮਝੀਏ ਅਸੀਂ ਆਪਣੇ ਆਪ ਨੂੰ
ਕਿ ਉਹੋ ਕੁਝ ਵੇਖ ਰਹੇ ਹਾਂ ਅਸੀਂ ਇਥੇ
ਜੋ ਸਾਡੇ ਪੀਰਾਂ ਪੈਗ਼ੰਬਰਾਂ ਔਲੀਆਂ ਨੇ ਵੇਖਿਆ
ਸਾਡੇ ਨਾਲ ਨਾਲ ਘੁੰਮੇ ਬ੍ਰਹਿਮੰਡ ਓਹੀ....
ਸਾਡੇ ਗੁਰੂਆਂ ਨੇ ਕੀਤੀ ਸੀ ਸਿਫਤ ਸਲਾਹ
ਇਸ ਕੁਦਰਤ ਦੀ ਕਾਦਿਰ ਦੀ
ਅਸੀਂ ਵੀ ਕਿਉਂ ਨਾ ਸਿਫਤ ਸਲਾਹ ਕਰੀਏ
ਗਾਈਏ ਕੋਈ ਗੀਤ ਬ੍ਰਹਿਮੰਡ ਦਾ...

ਹਾਲੇ ਹਨ ਉਹੀ ਇੱਖ ਭਿੰਨੀ ਰਾਤ ਦੇ ਚਮਕਦੇ ਤਾਰੇ
ਜਿਨ੍ਹਾਂ ਵੱਲ ਵੇਖ ਗੁਰੂ ਅਰਜਨ ਵਿਸਮਾਦ ਵਿਚ ਆਇਆ
ਵਿਸਮਾਦ ਵਿਚ ਆ ਕੇ ਉਸ ਆਖਿਆ
'ਭਿੰਨੀ ਰੈਨੜੀਐ ਚਾਮਕਨਿ ਤਾਰੇ
ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ'
ਕਿ ਓਹੀ ਹੈ ਚੰਦ ਹਾਲੇ
ਜਿਸ ਥੱਲੇ ਬਹਿ ਕੇ ਢੋਲੇ ਗਾਏ ਸਾਡੇ ਪੁਰਖਿਆਂ ਨੇ

'ਬਾਰ' ਵਿਚ 'ਦੇਸ਼' ਵਿੱਚ .........
ਕਿ ਓਹੀ ਹੈ ਸੂਰਜ ਹਾਲੇ
ਜਿਸ ਨੂੰ ਵੇਖਿਆ ਸੀ ਸਾਡੇ ਪੁਰਖਿਆਂ ਨੇ
ਮੁਲਕ ਦੀ ਵੰਡ ਵੇਲੇ
ਲਹੂ ਭਰੀ ਰਾਵੀ ਵਿਚ ਡੁੱਬਦਾ...
ਫਿਰ ਕਿਉਂ ਨਾ ਐਸੀ ਸਿਆਸਤ ਨੂੰ ਛੱਡੀਏ
ਜੋ ਭਾਈਆਂ ਨੂੰ ਵੰਡਦੀ
ਸਮੇਂ ਦੀਆਂ ਮਾਰਾਂ ਤੋਂ ਕਿਉਂ ਨਾ ਕੁਝ ਸਿੱਖੀਏ...
ਇਹ ਓਹੀ ਧਰਤੀ ਹੈ ਓਹੀ ਹਵਾ ਆਕਾਸ਼
ਜਿਨ੍ਹਾਂ ਵਿਚੋਂ ਲੰਘੇ ਸਾਡੇ ਪੂਰਵਜਾਂ ਦੇ ਕਾਫ਼ਿਲੇ

ਉਂਜ ਵੇਖਿਆ ਜਾਵੇ ਤਾਂ ਹੁੰਦਾ ਸਭ ਕੁਝ ਹੋਰ ਵੀ
ਕਿਉਂਕਿ ਹਰ ਸ਼ੈਅ ਇੱਥੇ ਹਰ ਪਲ ਹੈ ਬਦਲ ਰਹੀ
ਪਰ ਕੋਈ ਸ਼ੈ ਬਦਲ ਕੇ ਵੀ ਓਹੋ ਕੁਝ ਹੀ ਬਣਦੀ
ਜੋ ਕੁਝ ਉਸ ਦਾ ਮੂਲ ਹੈ
ਇਸੇ ਲਈ ਤਾਂ ਆਖਿਆ ਗੁਰਾਂ ਨੇ—
'ਸਚੁ ਪੁਰਾਣਾ ਨਾ ਥੀਐ ਨਾਮੁ ਨਾ ਮੈਲਾ ਹੋਇ'
ਇਨ੍ਹਾਂ ਸਮਿਆਂ ਦਾ ਸੱਚ ਵੀ ਓਹੀ ਹੈ
ਜੋ ਬਾਬੇ ਨਾਨਕ ਦੇ ਸਮਿਆਂ ਦਾ ਸੀ
ਓਸੇ ਤਰ੍ਹਾਂ ਹਨ ਹਾਲੇ ਵੀ—
'ਰਾਜੇ ਸੀਹ ਮੁਕਦਮ ਕੁਤੇ'
ਓਸੇ ਤਰ੍ਹਾਂ ਮਲਿਕ ਭਾਗੋਆਂ ਦਾ ਬੋਲਬਾਲਾ ਹੈ
ਬਹੁਤੀ ਦੇਰ ਨਹੀਂ ਹੋਈ ਹਾਲੇ
ਬਾਬੇ ਨਾਨਕ ਨੂੰ ਸਾਡੇ ਵਿਚੋਂ ਲੰਘਿਆਂ

ਭਾਵੇਂ ਜੰਗਲ ਬੇਲੇ, ਸ਼ਹਿਰ ਗਿਰਾਂ
ਹੁਣ ਕੁਝ ਹੋਰ ਤਰ੍ਹਾਂ ਦੇ ਜਾਪਦੇ
ਪਰ ਓਹੀ ਧਰਤੀ ਹੈ ਓਹੀ ਆਕਾਸ਼ ਹੈ
ਹਾਲੇ ਉਥੇ ਹੀ ਹੈ ਰਾਏ ਭੋਏ ਦੀ ਤਲਵੰਡੀ
ਜੋ ਬਣ ਗਈ ਨਨਕਾਣਾ
ਹਾਲੇ ਵੀ ਉਸੇ ਤਰ੍ਹਾਂ ਰਾਜੇ ਅਤੇ ਰੰਕ ਨੇ
ਹਾਲੇ ਵੀ ਉਸੇ ਤਰ੍ਹਾਂ ਮਨੁੱਖਤਾ ਨੂੰ ਲੋੜ ਹੈ
ਦਇਆ ਦੀ.... ਸਾਂਝੀਵਾਲਤਾ ਦੀ

ਭਗਤ ਰਵੀਦਾਸ ਦਾ ਕਲਪਿਆ
ਉਹ ਬੇਗ਼ਮਪੁਰਾ ਹਾਲੇ ਤੱਕ ਕਿਉਂ ਨੀ ਵੱਸਿਆ
ਕਿ ਬਹੁਤੀ ਦੇਰ ਨਹੀਂ ਹੋਈ ਹਾਲੇ
ਪਰਵਾਨ ਚਾੜ੍ਹੀਏ ਆਪਣੇ ਪੈਗ਼ੰਬਰਾਂ ਦੇ ਸ਼ਬਦਾਂ ਨੂੰ
ਬਦਲੀਏ ਸਮੇਂ ਦੇ ਨਾਲ ਨਾਲ ਭਾਵੇਂ
ਪਰ ਬੇਗ਼ਮਪੁਰਾ ਤਾਂ ਆਪਣਾ ਸਿਰਜੀਏ
ਕਿ ਹਰ ਸਮੇਂ ਦੀ ਸੋਚ ਵਿਚ
ਹੁੰਦਾ ਹੈ ਇਕ ਆਪਣਾ ਬੇਗ਼ਮਪੁਰਾ...।

*—ਪਿੰਡ ਤੇ ਡਾਕਖਾਨਾ ਹਲਵਾਰਾ*
*ਲੁਧਿਆਣਾ*
*ਪਿੰਨ : ੧੪੧੧੦੭*

# ਬ੍ਰਹਮ-ਅਨੁਭੂਤੀ

*—ਡਾ. ਈਸ਼ਰ ਸਿੰਘ ਤਾਂਘ*

ਮੈਂ ਬੂੰਦ ਹੀ ਨਹੀਂ,
ਸਾਗਰ ਵੀ ਹਾਂ
ਬੂੰਦ ਅਤੇ ਸਾਗਰ ਵਿਚਕਾਰ
ਹਰ ਆਕਾਰ-ਪਸਾਰ ਵਿਚ
ਮੈਂ ਹੀ ਤਾਂ ਮੌਜੂਦ ਹਾਂ!

ਮੈਂ ਬੀਜ ਹੀ ਨਹੀਂ,
ਬਿਰਖ ਵੀ ਹਾਂ
ਬੀਜ ਅਤੇ ਬਿਰਖ ਵਿਚਾਲੇ
ਸੰਪੂਰਨ ਸਵਾਦਾਂ ਨੂੰ ਚੱਖਣ ਵਾਲਾ
ਮੈਂ ਹੀ ਤਾਂ ਹਾਂ!

ਮੈਂ ਖੰਡਤ ਹੀ ਨਹੀਂ,
ਅਖੰਡ ਵੀ ਹਾਂ
ਖੰਡ-ਅਖੰਡ ਦਰਮਿਆਨ ਬਣੇ
ਲਛਮਣ-ਝੂਲੇ ਦੇ ਹਰ ਹੁਲਾਰੇ ਵਿਚ
ਮੇਰੀ ਹੀ ਤਾਂ ਹੋਂਦ ਹੈ!

ਦਰਅਸਲ
ਮੇਰੇ ਦੋ ਸਿਰੇ ਹਨ
ਦੂਰ ਤੱਕ ਫੈਲੇ ਹੋਏ ਦੋ ਸਿਰੇ।
ਅਤੇ ਇਨ੍ਹਾਂ ਦੋਹਾਂ ਸਿਰਿਆਂ ਵਿਚਕਾਰ
ਪਾਰੇ ਵਾਂਗ ਜੋ ਥਿਰਕਦਾ ਰਹਿੰਦਾ ਹੈ,
ਉਹ ਮੈਂ ਹੀ ਤਾਂ ਹਾਂ।

# ਦੱਸੋ, ਮੈਂ ਕੌਣ ਹਾਂ ?

ਮੈਂ ਉਹ ਨਹੀਂ—
ਜੋ ਤੂੰ ਸਮਝਦਾ ਏਂ।
ਮੈਂ ਉਹ ਵੀ ਨਹੀਂ—
ਜੋ ਤੂੰ ਵੇਖਦਾ ਏਂ।
ਮੈਂ ਉਹ ਵੀ ਤਾਂ ਨਹੀਂ—
ਜੋ ਤੂੰ ਸੁਣਦਾ ਏਂ।

ਮੈਂ ਤਾਂ
ਬ੍ਰਹਮਾ ਹਾਂ—ਚੌ-ਮੁਖਾ!
ਰਾਵਣ ਹਾਂ—ਦਹਿ-ਸਿਰਾ।
ਸ਼ਿਵ ਹਾਂ—ਤ੍ਰੈ-ਨੇਤਰਾ।
ਕਾਮਦੇਵ ਹਾਂ, ਇੰਦਰ ਹਾਂ,
ਨਾਰਦ ਹਾਂ, ਲੂਣਾ ਹਾਂ,
ਸਤਿਜੁਗ ਹਾਂ, ਕਲਿਜੁਗ ਹਾਂ,
ਮਾਇਆ ਹਾਂ, ਦੁਰਗਾ ਹਾਂ।
ਧੂੰਆਂ ਹਾਂ—
ਜੋ ਭੂਤ ਵਾਂਗ ਸੁੰਗੜ ਵੀ ਜਾਂਦਾ ਹੈ ਤੇ ਫੈਲ ਵੀ।

ਜਾਂ ਫਿਰ—ਮੈਂ ਕੁੱਖ ਹਾਂ—
ਤੀਜੀ ਦਹਿਸਦੀ ਦੀ।

ਦੱਸੋ! ਮੈਂ ਕੌਣ ਹਾਂ ?

*—੪/੩, ਆਨੰਦ ਨਗਰ (ਬੀ),*
*ਪਟਿਆਲਾ*

# ਸੁਤੰਤਰ ਸ਼ਿਅਰ

*—ਡਾ. ਈਸ਼ਰ ਸਿੰਘ ਤਾਂਘ*

❖ ਗ਼ਜ਼ਲੀ ਸ਼ਿਅਰ ਅਤੇ ਸੁਤੰਤਰ-ਸ਼ਿਅਰ ਵਿਚ ਮੌਲਿਕ ਅੰਤਰ ਹੈ। ਗ਼ਜ਼ਲ ਦਾ ਸ਼ਿਅਰ 'ਮਤਲੇ' ਦੀ ਬੰਦਸ਼ ਤੋਂ ਬਾਹਰ ਨਹੀਂ ਜਾ ਸਕਦਾ, ਜਦੋਂ ਕਿ ਸੁਤੰਤਰ-ਸ਼ਿਅਰ ਆਪਣੀ ਬੰਦਸ਼ ਆਪ ਘੜਦਾ ਹੈ।

❖ ਜੇ ਗ਼ਜ਼ਲਗੋ ਨੂੰ ਪਹਿਲਾਂ 'ਮਤਲਾ' ਰੂਪਮਾਨ ਹੋਵੇ, ਤਾਂ ਉਹ ਗ਼ਜ਼ਲ ਦੀ ਬੁਨਿਆਦ ਬਣਨਾ ਚਾਹੀਦਾ ਹੈ। ਜੇ ਪਹਿਲਾਂ 'ਸ਼ਿਅਰ' ਉਜਾਗਰ ਹੋਵੇ, ਤਾਂ ਉਸ ਨੂੰ 'ਗ਼ਜ਼ਲ' ਦਾ ਰੂਪ ਦੇਣਾ ਅਨਿਆਂ ਹੈ।

❖ ਜੇ ਗ਼ਜ਼ਲ ਵਿਚ ਇਕ-ਦੋ ਸ਼ਿਅਰ ਹੀ ਹਾਸਲ-ਗ਼ਜ਼ਲ ਹਨ ਅਤੇ ਬਾਕੀ ਦੇ ਸ਼ਿਅਰ 'ਭਰਤੀ' ਦੇ ਸ਼ਿਅਰ ਹਨ, ਤਾਂ ਬਿਹਤਰ ਹੈ, ਕਿ ਸ਼ਿਅਰ ਹੀ ਸਿਰਜਿਆ ਜਾਵੇ।

❖ ਮਤਲੇ ਦੀ ਬੰਦਸ਼, ਕਾਫ਼ੀਏ, ਰਦੀਫ਼, ਭਰਤੀ ਦੇ ਸ਼ਿਅਰਾਂ ਦੀਆਂ ਮਜਬੂਰੀਆਂ ਤੋਂ ਮੁਕਤ 'ਸੁਤੰਤਰ ਸ਼ਿਅਰ' ਦੀ ਸਿਰਜਨ 'ਸ਼ਿਅਰ' ਕਾਵਿ-ਰੂਪ ਦੀ ਨਿਵੇਕਲੀ ਪਛਾਣ ਹੈ।

**ਪੇਸ਼ ਹਨ, ਕੁਝ ਸੁਤੰਤਰ-ਸ਼ਿਅਰ...**

ਦੋਸਤੋ! ਕੋਈ ਗੱਲ ਜੀਵਨ ਦੀ ਕਰੋ,
ਉਮਰ-ਭਰ ਮਰਦੇ ਹੀ ਰਹਿੰਦੇ ਹੋ ਕਿਉਂ ?

—0—

ਕਿਰਤ-ਕਮਾਈ ਕਰਦਾ ਕਰਦਾ ਸੋਚ ਰਿਹਾਂ,
ਖੂਹ ਦੀ ਮਿੱਟੀ ਖੂਹ 'ਤੇ ਹੀ ਲਗ ਜਾਂਦੀ ਹੈ।

—0—

ਸੂਰਜਾਂ ਦੀ ਗੱਲ ਕਰਦੈ ਜੋ ਸਦਾ—
ਆਓ! ਬਹਿ ਕੇ ਸੋਚੀਏ, ਉਹ ਕੌਣ ਹੈ ?

—0—

ਬੰਨੇ-ਬੰਨੇ ਤਾਂ ਉਗਾਈਂ ਵਾੜ ਤੂੰ,
ਵੇਖ! ਅੰਦਰ ਚਰ ਰਹੀਆਂ ਜੋ ਬੱਕਰੀਆਂ!

—0—

'ਸ਼ੇਰ ਆਇਆ, ਸ਼ੇਰ ਆਇਆ,' ਆਖ ਕੇ,
ਕਦੋਂ ਤੱਕ ਖੇਡੇਂਗਾ ਸਾਡੇ ਨਾਲ ਤੂੰ!

—0—

ਭਾਵਨਾ ਤੋਂ ਭਾਵਨਾ ਤੱਕ ਸ਼ਾਇਰੀ,
ਚੇਤਨਾ ਤੋਂ ਚੇਤਨਾ ਤੱਕ ਜ਼ਿੰਦਗੀ!

—0—

ਆਓ! ਮਿਲ ਕੇ ਬੈਠੀਏ ਤੇ ਸੋਚੀਏ,
ਇਹ ਆਦਮੀ, ਹਥਿਆਰ ਬਣਦਾ ਹੈ ਕਿਵੇਂ ?

—0—

ਭੁੱਖੀ ਨੀਅਤ ਦੀ ਇਹੀ ਪਹਿਚਾਣ ਹੈ,
ਜਲ 'ਚ ਡੋਬੋ, ਤਾਂ ਵੀ ਫੜਦੀ ਮੱਛੀਆਂ!

—0—

ਹੰਭ ਜਾਵੇਂਗਾ ਤੂੰ ਕਾਲੇ ਕਰਦਿਆਂ,
ਧੌਲਿਆਂ ਦੀ ਪੱਤ ਨੂੰ ਕਿਉਂ ਰੋਲਦੈਂ ?

—0—

ਤੇਰੇ ਹੱਥ ਵਿਚ ਆ ਗਈ ਹੈ ਕਲਮ ਜੋ,
ਉਸ ਨੂੰ ਸ਼ਾਇਰ ਵਾਂਗ ਵਰਤੀਂ ਵੈਰੀਆ!

—0—

ਬੰਦ ਕੀਤੀ ਇਸ ਲਈ ਤੇਰੀ ਤਲਾਸ਼,
ਆਪਣੀ ਹੀ ਜੁਸਤਜੂ ਮੁੱਕੀ ਨਹੀਂ।

*—4/3, ਆਨੰਦ ਨਗਰ (ਬੀ) ਪਟਿਆਲਾ*

# ਉਸ ਔਰਤ ਨੇ ਔਰਤ ਰਹਿਣਾ

—ਕ੍ਰਿਸ਼ਨ ਲਾਲ 'ਪਰਵਾਨਾ'

ਸਤੀ, ਸਾਵਿਤਰੀ, ਸੀਤਾ ਮਾਤਾ।
ਸਹਿਨਸ਼ੀਲ ਤੇ ਕਰਮ ਵਿਧਾਤਾ।
ਦੇਵਕੀ ਅਤੇ ਜਸ਼ੋਧਾ ਰਹਿਣਾ।
ਸੱਤ, ਸੰਤੋਖ, ਸ਼ੀਲਤਾ ਗਹਿਣਾ।

ਕਰਨਾ ਕਰਮ ਸੁਆਬੀ ਹਰ ਦਮ।
ਬਿਨ ਸੁਆਰਥ ਦੇ ਕਰਨਾ ਹਰ ਕੰਮ।
ਨਿਮਰਤਾ ਦੇ ਵਿੱਚ ਹਰ ਦਮ ਰਹਿਣਾ।
ਸੱਤ, ਸੰਤੋਖ, ਸ਼ੀਲਤਾ ਗਹਿਣਾ।

ਖਿੜੇ ਮੱਥੇ ਹੈ ਹਰ ਦੁੱਖ ਜਰਨਾ।
ਕਦਮ, ਕਦਮ 'ਤੇ ਧੀਰਜ ਧਰਨਾ।
ਮਾੜਾ ਵਚਨ ਕਦੇ ਨਹੀਂ ਕਹਿਣਾ।
ਸੱਤ, ਸੰਤੋਖ, ਸ਼ੀਲਤਾ ਗਹਿਣਾ।

ਸਮਾਜਿਕ ਗੀਤ, ਰਿਵਾਜ ਅਪਨਾਣੇ।
ਰਿਸ਼ਤੇ, ਨਾਤੇ ਸਰਵੋਤਮ ਬਣਾਉਣੇ।
ਸਭਿਅਤਾ ਦੇ ਵਿੱਚ ਉੱਠਣਾ ਬਹਿਣਾ।
ਸੱਤ, ਸੰਤੋਖ, ਸ਼ੀਲਤਾ ਗਹਿਣਾ।

ਸਰਸਵਤੀ, ਲਕਸ਼ਮੀ, ਸਦਾ ਕਹਾਵੇ।
ਹਰ ਪਲ, ਹਰ ਦਮ, ਮਾਣ ਕਰਾਵੇ।
ਦੁੱਖ ਸੁਖ ਦੇ ਵਿੱਚ ਸਮ-ਚਿੱਤ ਰਹਿਣਾ।
ਸੱਤ, ਸੰਤੋਖ, ਸ਼ੀਲਤਾ ਗਹਿਣਾ।

ਨੇਕ ਦੇਵੇ ਸੰਤਾਨ ਜਗਤ ਨੂੰ।
ਜਨਮੇ : ਯੋਧਾ, ਰਿਸ਼ੀ, ਸਾਧ, ਭਗਤ ਨੂੰ।
ਸੰਗਤ ਬੁਰੀ ਤੋਂ ਚੇਤਨ ਰਹਿਣਾ।
ਸੱਤ, ਸੰਤੋਖ, ਸ਼ੀਲਤਾ ਗਹਿਣਾ।

ਮਾਤਾ ਤ੍ਰਿਪਤਾ ਵਾਂਗ ਬਣੇ ਜੇ।
ਬੀਬੀ ਭਾਨੀ ਜਿਹਾ ਕਰਮ ਕਰੇ ਜੇ।
ਤਾਂ ਹੀ ਜਗ ਨੇ ਉਤੱਮ ਕਹਿਣਾ।
ਸੱਤ, ਸੰਤੋਖ, ਸ਼ੀਲਤਾ ਗਹਿਣਾ।

ਭੈਣ ਨਾਨਕੀ ਦੱਸੇ ਬਣ ਕੇ।
ਮਾਈ ਲੋਈ ਜਿਹਾ ਤਾਣਾ ਤਣ ਕੇ।
ਅੰਗ ਸੰਗ ਸਦਾ ਕਬੀਰ ਦੇ ਰਹਿਣਾ।
ਸੱਤ, ਸੰਤੋਖ, ਸ਼ੀਲਤਾ ਗਹਿਣਾ।

ਧਰਤੀ ਮਾਂ ਜਿਹਾ ਸਬਰ ਕਰੇ ਜੇ।
ਕਰੇ ਪਰ ਸੁਆਰਥ, ਨਾ ਜ਼ਬਰ ਕਰੇ ਜੇ।
ਉਸ ਔਰਤ ਨੇ ਔਰਤ ਰਹਿਣਾ।
ਸੱਤ, ਸੰਤੋਖ, ਸ਼ੀਲਤਾ ਗਹਿਣਾ।

ਮਾਨਵਤਾ ਲਈ ਹਰ ਦੁੱਖ ਜਰਨਾ।
ਥੋੜ੍ਹੇ ਵਿੱਚ ਗੁਜ਼ਾਰਾ ਕਰਨਾ।
ਵਿੱਚ ਸਵੱਛਤਾ ਦੇ ਹੀ ਰਹਿਣਾ।
ਸੱਤ, ਸੰਤੋਖ, ਸ਼ੀਲਤਾ ਗਹਿਣਾ।

ਸ਼ਮ੍ਹਾਂ, ਵਾਂਗ ਹੈ ਜਲਨਾ ਸਿੱਖਣਾ।
'ਪਰਵਾਨੇ' ਵਾਂਗ ਹੈ ਸੜਨਾ ਸਿੱਖਣਾ।
ਫਿਰ ਜਿਉਂਦੇ ਜੀ ਵੀ ਮਰਦੇ ਰਹਿਣਾ।
ਸੱਤ, ਸੰਤੋਖ, ਸ਼ੀਲਤਾ ਗਹਿਣਾ।

# ਉਸਤਾਦ ਬਾਕਰ ਹੁਸੈਨ

—ਨਿੰਦਰ ਘੁਗਿਆਣਵੀ

ਪਟਿਆਲਾ ਸੰਗੀਤ ਘਰਾਣੇ ਦੇ ਪੂਜਨੀਕ ਉਸਤਾਦ ਾਕਰ ਹੁਸੈਨ ਜੀ ਨੇ "ਨਾਮਣਾ" ਤਾਂ ਖੱਟ ਲਿਆ, ਪਰ ਨਾਵਾਂ" ਨਹੀਂ ਖੱਟ ਸਕੇ। ਤੰਗੀਆਂ-ਤੁਰਸ਼ੀਆਂ ਵਿਚ ਰਹੇ ਨ। ਕੁਝ ਸ਼ਗਿਰਦਾਂ ਕਲਾਕਾਰਾਂ ਵਲੋਂ ਭੇਟਾ ਹੁੰਦੀ ਮਾਇਆ ਾਲ ਗੁਜ਼ਾਰਾ ਟਪਾਉਂਦੇ ਆ ਰਹੇ ਹਨ, ਜੋ ਬੜਾ ਹੀ ਮੁਸ਼ਕਲ ।

ਕੁਝ ਵਰ੍ਹੇ ਹੋਏ, ਬਾਕਰ ਹੁਸੈਨ ਜੀ ਦੇ ਹੋਣਹਾਰ ਚੇਲੇ ਨਾਥ ਪੂਰਨ ਸ਼ਾਹਕੋਟੀ ਦੇ ਨਾਲ ਉਸਤਾਦ ਬਾਕਰ ਹੁਸੈਨ ੀ ਦੇ ਘਰ ਮਲੇਰਕੋਟਲਾ ਵਿਖੇ ਜਾਣ ਦਾ ਸੁਭਾਗ ਲੱਭਿਆ। ਾਤ ਅੱਧੀਓਂ ਟੱਪ ਗਈ ਸੀ। ਸ਼ਾਹਕੋਟੀ ਨੇ ਆਪਣੇ ਡਰਾਇਵਰ ਚੰਡੀਗੜ੍ਹੋਂ ਨਿਕਲਦਿਆਂ ਹੀ ਆਖ ਦਿੱਤਾ, "ਬਈ ਕਾਕਾ, ਨੂੰ ਮਲੇਰਕੋਟਲੇ ਲੈ ਚੱਲ, ਗੁਰੂ ਜੀ ਦੇ ਡੇਰੇ.....।"

ਉਸਤਾਦ ਬਾਕਰ ਹੁਸੈਨ ਜੀ ਦੇ ਚੂਲੇ ਉੱਤੇ ਸੱਟ ਵੱਜੀ ਈ ਸੀ ਤੇ ਘਰੇ ਮੰਜੇ ਉੱਤੇ ਹੀ ਸਨ। ਜਦ ਅਸੀਂ ਉਹਨਾਂ ਦੇ ਹੇ ਮੂਹਰੇ ਜਾ ਕੇ ਕਾਰ ਖਲ੍ਹਿਆਰੀ ਤਾਂ ਸ਼ਾਹਕੋਟੀ ਜੀ ਦੇ ਦਲ ਵਿੱਚ ਗੱਲ ਆਈ, ਉਹਨਾਂ ਆਖਿਆ, "ਉਸਤਾਦ ੀ ਮੇਰੇ.... ਸੁੱਤੇ ਹੋਣਗੇ .... ਅਸੀਂ ਹੁਣ ਉਹਨਾਂ ਨੂੰ ਕਿਵੇਂ ਗਾਵਾਂਗੇ, ਡਿਸਟਰਬ ਹੋ ਜਾਣਗੇ....।"

ਮੂਹਰਲੇ ਕਮਰੇ ਦੀ ਬੱਤੀ ਹਾਲੇ ਜਗ ਰਹੀ ਸੀ। ਕੁਝ ਰਤਾਂ ਦੇ ਗੱਲਾਂ ਮਾਰਨ ਦੀ ਆਵਾਜ਼ ਵੀ ਆ ਰਹੀ ਸੀ। ਾਪਦਾ ਸੀ ਕਿ ਉਸਤਾਦ ਜੀ ਹਾਲੇ ਸੁੱਤੇ ਨਹੀਂ। ਸ਼ਾਹਕੋਟੀ ਹੌਲੀ-ਦੇਣੇ ਬੂਹਾ ਖੜਕਾਇਆ। ਅੰਦਰੋਂ ਔਰਤ ਦੀ ਆਵਾਜ਼ ਾਈ, "ਕੌਣ ਏਂ ਭਾਈ ?" "ਮੈਂ ਆਂ ਜੀ, **ਪੂਰਨ** ਆਂ .....ਤੁਹਾਡਾ ਪੁੱਤਰ ਪੂਰਨ।" ਸ਼ਾਹਕੋਟੀ ਨੇ **ਆਖਿਆ**। ਅੱਛਾ-ਅੱਛਾ, ਉਏ-ਹੋਏ ਨੀ...... ਪੂਰਨ ਆ ਗਿਆ ........ ਪੂਰਨ ਆ ਗਿਆ।" ਚਾਈਂ-ਚਾਈਂ ਬੋਲਦੇ ਸਲਮਾ ਬੀ (ਸੁਪਤਨੀ ਉਸਤਾਦ ਬਾਕਰ ਹੁਸੈਨ) ਨੇ ਆਣ ਬੂਹਾ ਲ੍ਹਦਿਆਂ ਪੂਰਨ ਸ਼ਾਹਕੋਟੀ ਨੂੰ ਜੱਫੀ ਪਾ ਲਈ, "ਆ ਵੇ ਤ ਪੂਰਨਾ......ਮੈਂ ਸਦਕੇ ਤੇਰੇ....।"

ਕਮਰੇ 'ਚ ਵੜੇ, ਉਸਤਾਦ ਜੀ ਸੁੱਤੇ ਹੋਏ ਸਨ। ਸ਼ਾਹਕੋਟੀ ਆਖਿਆ, "ਉਸਤਾਦ ਜੀ ਨੂੰ ਜਗਾਓ ਨਾ ਬੀਬੀ ਜੀ, ਤੇ ਰਹਿਣ ਦਿਓ ਉਸਤਾਦ ਜੀ ਨੂੰ।"

ਪਰ ਸਲਮਾ ਬੀਬੀ ਨੇ ਉਸਤਾਦ ਜੀ ਦੇ ਲਾਗੇ ਹੋ ਕੇ ਖ ਈ ਦਿੱਤਾ, "ਆਹ ਵੇਖੋ ਜੀ, ਆਹ ਪੂਰਨ ਚੰਦ ਇਆ ਏ.......ਤੁਹਾਡਾ ਪੁੱਤਰ ਆਇਆ ਏ।"

"ਹੈਂ ਆ! ਪੂਰਨ ਆ ਗਿਐ.....ਪੂਰਨ ? ਪੂਰਨ ? ਕਿੱਥੇ ਪੂਰਨ........ ਪੂਰਨ ਪੁੱਤਰ ਤੂੰ ਆ ਗਿਆ ਭਾਈ.....ਓ ਵਾਹ ਭਾਈ ਵਾਹ........ਪੂਰਨ ਪੁੱਤਰ.......ਓ ਭਾਈ ਮੈਂ ਤਾਂ ਤੈਨੂੰ ਅੱਜੇ ਈ ਚੇਤੇ ਕਰ ਰਿਹਾ ਸਾਂ......ਓ ਪੁੱਤਰ ਤੂੰ ਬੜਾ ਚੰਗਾ ਕੀਤਾ ਓਏ ਤੂੰ ਆ ਗਿਆ.....।"

ਉਸਤਾਦ ਜੀ ਦਾ ਬੋਲਦਿਆਂ-ਬੋਲਦਿਆਂ ਗਲਾ ਭਰ ਆਇਆ, "ਵਾਹ ਪੁੱਤ ਤੂੰ ਅ ਗਿਆ।" ਉਸਤਾਦ ਜੀ ਨੇ ਆਪਣੀਆਂ ਅੱਖਾਂ ਪੂੰਝੀਆਂ ਤੇ ਆਪਣੇ ਸਿਰਹਾਣੇ ਹੇਠੋਂ ਐਨਕ ਕੱਢਕੇ ਲਗਾ ਲਈ। ਜੀਅ-ਭਰਕੇ ਉਹ ਪੂਰਨ-ਪੁੱਤਰ ਵੰਨੀਂ ਦੇਖਣ ਲੱਗੇ।

ਉਸਤਾਦ ਜੀ ਦੇ ਸਾਰੇ ਟੱਬਰ ਨੂੰ ਜਿਵੇਂ ਚਾਅ ਜਿਹਾ ਚੜ੍ਹਿਆ ਹੋਇਆ ਸੀ। ਗੁਰੂ-ਚੇਲਾ ਆਪਣੀਆਂ ਯਾਦਾਂ ਦੀ ਚਿਰੋਕੀ-ਬੱਧੀ ਪੁਰਾਣੀ ਗਠੜੀ ਖੋਹਲ ਕੇ ਬਹਿ ਗਏ। ਗੱਲਾਂ-ਗੱਲਾਂ ਵਿੱਚ ਹੀ ਸ਼ਾਹਕੋਟੀ ਨੇ ਆਪਣੀ ਮੁੰਦੀ ਲਾਹੀ ਤੇ ਉਸਤਾਦ ਜੀ ਨੂੰ ਪਹਿਨਾ ਦਿੱਤੀ, ਨਾਲ ਬੀਬੀ ਮਦਾਰੋ (ਸੁਪਤਨੀ ਸ਼ਾਹਕੋਟੀ) ਵੀ ਸੀ, ਉਸਨੇ ਆਪਣੀ ਤਰਫੋਂ ਕੁਝ ਮਾਇਆ ਉਸਤਾਦ ਜੀ ਨੂੰ ਭੇਟ ਕੀਤੀ। ਚੇਲੇ-ਪੁੱਤਰ ਦੀ ਸ਼ਰਧਾ ਦੇਖਕੇ, ਉਸਤਾਦ ਜੀ ਦੀਆਂ ਅੱਖਾਂ ਫਿਰ ਭਰ ਆਈਆਂ।

ਜਦੋਂ ਤੁਰਨ ਲੱਗੇ ਤਾਂ ਉਸਤਾਦ ਜੀ ਨੇ ਪੂਰਨ ਸ਼ਾਹਕੋਟੀ ਦਾ ਹੱਥ ਫੜ ਕੇ, ਭਰੇ ਗਲੇ ਨਾਲ ਆਖਿਆ, "ਪੂਰਨ ਪੁੱਤਰ, ਹੰਸ ਬੇਟੇ ਨੂੰ ਆਖ ਕੇ ਮੇਰੀ ਪੈਨਸ਼ਨ ਈ ਲੁਆ ਦੇਓ ਪੁੱਤਰ....ਪਹਿਲੋਂ ਮੈਂ ਚੇਲਿਆਂ-ਬਾਲਕਿਆਂ ਕੋਲ ਜਾ ਵੜਦਾ ਸਾਂ, ਹੁਣ ਸੱਟ ਲੱਗਣ ਕਾਰਨ ਜਾ-ਆ ਨਹੀਂ ਹੁੰਦਾ.....ਮੈਂ ਹੁਣ ਕਿੱਥੋਂ ਖਾਵਾਂ ਪੁੱਤਰ ? ਟੱਬਰ ਮੇਰਾ ਕਿਵੇਂ ਪਲੂ ? ਮੇਰੀਆਂ ਧੀਆਂ.....ਮੇਰਾ ਪੁੱਤਰ........ਉਹ ਵੀ ਬੇਰੁਜ਼ਗਾਰ ਐ। ਪੈਸੇ ਕਿੱਥੋਂ ਆਉਣ ? ਪੁੱਤਰ.......ਜੇ ਹੋ ਸਕਦਾ ਐ ਤਾਂ ਜ਼ਰੂਰ ਈ ਕਿਰਪਾ ਕਰੋ........ਜੇ ਪੈਨਸ਼ਨ ਮਾੜੀ-ਮੋਟੀ ਲਗ ਜੇ ਤਾਂ ਮੈਂ ਆਪਣੇ ਢਿੱਡ ਨੂੰ ਝੁਲਕਾ ਦੇ ਸਕਾਂ.......।"

ਆਪਣੇ ਉਸਤਾਦ ਨੂੰ ਰੋਂਦਾ ਦੇਖ, ਪੂਰਨ ਸ਼ਾਹਕੋਟੀ ਵੀ ਭੁੱਬੀਂ ਰੋਣ ਲੱਗਿਆ, "ਹਾਏ ਗੁਰੂ ਜੀ, ਮੈਂ ਮਰ ਜਾਓਂ ਲੋਕੋ ਹਾਏ ਮੈਂ ਮਰਜਾਂ......ਮੈਂ ਜਾਂਦੇ ਸਾਰ ਹੰਸ ਰਾਜ ਹੰਸ ਨੂੰ ਏਹ ਕੰਮ ਪਹਿਲ ਦੇ ਅਧਾਰ ਉਤੇ ਆਖਕੇ ਕਰਵਾਵਾਂਗਾ.......ਗੁਰੂ ਜੀ ਤੁਸੀਂ ਫਿਕਰ ਨਾ ਕਰੋ ਜੀ.....। ਹਾਏ ਮੈਂ ਮਰ ਜਾਂ ਓ ਲੋਕੋ।"

.......

ਤਿੰਨ ਕੁ ਵਰ੍ਹਿਆਂ ਮਗਰੋਂ ਪਤਾ ਲੱਗਿਆ ਕਿ ਉਸਤਾਦ ਬਾਕਰ ਹੁਸੈਨ ਕਾਫੀ ਢਿੱਲੇ ਰਹਿਣ ਲੱਗੇ ਹਨ। ਮਾਲੇਰਕੋਟਲੇ ਗਿਆ, ਉਥੇ ਮੇਰੇ ਮਿੱਤਰ ਗੁਲਜ਼ਾਰ ਸਿੰਘ ਸ਼ੌਕੀ ਤੇ ਹੁਸ਼ਿਆਰ ਸਿੰਘ ਰਾਣੂੰ ਮਿਲ ਗਏ। ਅਸੀਂ ਉਸਤਾਦ ਜੀ ਦਾ ਹਾਲ-

ਚਾਲ ਪੁੱਛਣ ਟੁਰ ਪਏ।

ਦਸੰਬਰ ਦੇ ਆਖੀਰਲੇ ਦਿਨ ਸਨ, ਅੰਤਾਂ ਦੀ ਸਰਦੀ! ਜਾ ਕੇ ਬੂਹਾ ਖੜਕਾਇਆ, ਉਸਤਾਦ ਜੀ ਮੂਹਰਲੇ ਕਮਰੇ ਵਿੱਚ ਹੀ ਸਨ। ਉਹਨਾਂ ਦੀ ਆਵਾਜ਼ ਆਈ, "ਆ ਜੋ ਭਾਈ ਕੌਣ ਐਂ...... ਆ ਜੋ, ਆ ਜੋ...... ਅੱਗੇ ਆ ਜੋ ਭਾਈ ਪੁੱਤ।"

ਅੰਦਰ ਵੜੇ, ਕਮਰੇ ਵਿਚ ਹਨ੍ਹੇਰਾ ਹੈ। ਉਸਤਾਦ ਜੀ ਮੰਜੇ ਉੱਤੇ ਬੈਠੇ ਹੋਏ ਹਨ। ਆਸੇ-ਪਾਸੇ ਘਸੀ-ਪਿਟੀ ਜਹੀ ਰਜਾਈ ਓਹੜੀ ਹੋਈ ਹੈ, ਜਿਸ ਵਿਚ ਖਿੰਡਿਆ-ਪੁੰਡਿਆ ਜਿਹਾ ਲੋਗੜ ਹੈ। ਸ਼ੌਕੀ ਨੇ ਪੁੱਛਿਆ, "ਥੋਡੀ ਸੇਹਤ ਕਿਮੇ ਰਹਿੰਦੀ ਆਂ ਹੁਣ ਗੁਰੂ ਜੀ ?"

"ਬੱਸ ਪੁੱਤ...... ਸੇਹਤ...... ਹੁਣ ਤਾਂ ਦੁਖੀ ਆਂ ਮੈਂ ਬਹੁਤ। ਤੁਰਿਆ-ਫਿਰਿਆ ਨਹੀਂ ਜਾਂਦਾ ਮੈਥੋਂ ਬਹੁਤਾ। ਸਰਦੀ ਬਹੁਤ ਐ.... ਸੱਟ ਨੂੰ ਕੁਝ ਅਰਾਮ ਐ ਹੁਣ।" ਰਾਣੂੰ ਦਾ ਸੁਆਲ ਹੈ, "ਤੁਹਾਡੇ ਸ਼ਾਗਿਰਦ, ਹੁਣ ਕੋਈ ਮਿਲਣ-ਗਿਲਣ ਆਉਂਦੇ ਐ?"

"ਨਾ ਪੁੱਤਰ, ਕੋਈ ਕਦੇ ਵਿਰਲਾ-ਵਾਂਝਾ....... ਕੀਹਦੇ ਕੋਲ ਟੈਮ ਹੈ ਆਉਣੇ ਦਾ। ਬਿਹਲ ਈ ਨੀ ਕਿਸੇ ਕੋਲ। ਸਭ ਆਪੋ-ਆਪਣਿਆਂ ਕੰਮਾਂ-ਧੰਦਿਆਂ ਵਿੱਚ ਲੱਗੇ ਹੋਏ ਐ। ਮੈਂ ਤਾਂ ਪੁੱਤ....... ਘਰੇ, ਕੱਲਾ ਬੈਠਿਆ ਸੋਚਦਾ ਰਹਿੰਨਾ ਆਂ....... ਆਪਣੀ ਜ਼ਿੰਦਗਾਨੀ ਨੂੰ ਕੋਸਦਾ ਰਹਿੰਨਾ ਆ। ਪੁੱਤਰ...... ਮੈਂ ਤਾਂ ਹੁਣ ਬੱਸ.....। ਪੰਜਾਬ ਨੂੰ ਆਪਣੇ ਸ਼ਾਗਿਰਦਾਂ ਨਾਲ ਦੇਣ ਦਿੱਤੀ ਐ...... ਸਾਰੀ ਉਮਰ ਕੁਝ ਨਹੀਂ ਕਮਾਇਆ। ਸਿਵਾਏ ਨਾਮਣੇ ਤੋਂ.......। ਘਰੇ ਮੁੰਡਾ ਬਿਹਲਾ ਫਿਰ ਰਿਹੈ। ਕੋਈ ਕੰਮ ਨਹੀਂ....... ਫੈਕਟਰੀ ਸੀ ਜੇਹੜੀ ਉਹ ਵੀ ਸਾਰੀ ਬਿਕ ਬਿਕਾ ਗਈ ਐ....... ਕੋਈ ਸਮਾਨ ਨੀ ਰਿਹਾ...... ਹੁਣ ਆਮਦਨੀ ਉੱਕਾ ਨਹੀਂ। ਬਾਦਲ ਸਾਅਬ ਨੂੰ ਕੋਈ ਕਹਿਕੇ ਮੇਰੀ ਪੈਨਸ਼ਨ ਲੁਵਾ ਦੇਵੇ....... ਜਾਂ ਮੇਰੇ ਮੁੰਡੇ ਨੂੰ ਕਿਤੇ ਰੋਜ਼ਗਾਰ ਮਿਲ ਜਾਵੇ....... ਪੁੱਤ ਮੈਂ ਕਿੱਧਰ ਜਾਵਾਂ ? ਹੁਣ ਕੀ ਕਰਾਂ ?"

"ਉਸਤਾਦ ਬੇਚਾਰਾ" ਦੁਖੀ ਸੀ। ਮੇਰੀਆਂ ਅੱਖਾਂ 'ਚੋਂ ਹੰਝੂ ਆ ਗਏ। ਘਸੀ ਪਿਟੀ ਤੇ ਖਿੰਡੇ ਲੋਗੜ ਵਾਲੀ ਰਜਾਈ ਨੂੰ ਬਾਰ-ਬਾਰ ਆਪਣੇ ਦੁਆਲੇ ਲਪੇਟਦਾ....... ਉਸਤਾਦ ਬੋਲੀ ਜਾ ਰਿਹਾ ਸੀ, "ਪੁੱਤ ਏਸ ਜਹਾਨ ਉੱਤੇ ਮਰਿਆਂ ਨੂੰ ਪੂਜਦੇ ਐ..... ਜੀਂਦਿਆਂ ਨੂੰ ਕੋਈ ਨਹੀਂ ਪੁਛਦਾ। ਮਗਰੋਂ ਮੇਲੇ ਲਾਉਂਦੇ ਐ। ਯਮਲਾ ਜੱਟ ਦੇ ਨਾਮ ਪਰ ਮੇਲਾ ਲਗਦੈ...... ਮੋਹਨ ਸਿੰਘ ਜੋ ਸ਼ਾਇਰ ਐ ਉਸਦੇ ਨਾਮ ਪਰ ਭੀ..... ਨੂਰਪੁਰੀਏ ਨੰਦ ਲਾਲ ਦੇ ਨਾਮ ਪਰ ਭੀ ਮੇਲਾ..... ਜੀਂਦੇ-ਜੀਓ ਕਿਸੇ ਨਹੀਂ ਪੁੱਛਿਆ। ਪੁੱਤਰ ਮੈਂ ਸਾਰੀ-ਸਾਰੀ ਰਾਤ ਤੇ ਸਾਰਾ-ਸਾਰਾ ਦਿਨ ਪਿਆ ਰਹਿੰਨਾ ਮੰਜੇ ਉੱਤੇ....... ਜਦ ਜੀ ਕਰੇ ਉੱਠ ਬਹਿਨਾ..... ਫੇ ਪੈ ਜਾਨਾ....... ਮੈਂ ਤਾਂ ਇਹੋ ਸੋਚਦਾ ਰਹਿੰਨਾ ਕਿ ਹੁਣ ਦਿਨ ਕਿੱਦਾਂ ਲੰਘਣਗੇ.......।"

ਉਸਤਾਦਾਂ ਦੇ ਉਸਤਾਦ ਬਾਬਾ ਬੋਹੜ ਬਾਕਰ ਹੁਸੈਨ ਦੇ ਬੋਲਾਂ ਵਿੱਚ ਦਰਦ ਸੀ। ਨਿਰਾਸ਼ਾ ਅਤੇ ਉਦਾਸੀ ਵੀ ਲੱਥੀ ਹੋਈ ਸੀ। ਢੇਰ ਸਾਡੇ ਫਿਕਰ ਤੇ ਗ਼ਮ ਸਨ। ਦਿਲ ਢੱਠਾ ਹੋਇਆ ਸੀ। ਰਾਗ ਰੁੱਸੇ ਹੋਏ ਸਨ। ਵਾਜੇ ਟੇਢੇ ਸਨ। ਤਬਲੇ ਮੂਧੇ ਸਨ।

ਜਦੋਂ ਪਟਿਆਲੇ ਦੇ ਮਹਾਨ ਸੰਗੀਤ ਘਰਾਣੇ ਦਾ ਇਹ ਅਖਰੀਲਾ ਚਿਰਾਗ਼ ਬੁਝ ਜਾਏਗਾ..... ਫਿਰ ਮਰਸੀਏ ਪੜ੍ਹੇ ਜਾਣਗੇ। ਪੈਸੇ ਇਕੱਠੇ ਹੋਣਗੇ, ਭਾਰੀ ਸੱਭਿਆਚਾਰਕ ਮੇਲੇ ਲੱਗਣਗੇ। ਪੁਰਸਕਾਰ ਵੰਡੇ ਜਾਣਗੇ। ਜਿਹਨਾਂ ਬੇਚਾਰਿਆਂ ਨੂੰ ਸੁੱਕੀਆਂ-ਸੜੀਆਂ ਰੋਟੀਆਂ ਤੇ ਮਿਰਚਾਂ ਦੀ ਚਟਣੀ ਨਹੀਂ ਭਾਲੀ ਥਿਆਉਂਦੀ, ਉਹ ਉਸਤਾਦ ਜੀ ਦੇ ਨਾਂ ਉਤੋਂ ਦੇਸੀ-ਘੀ ਦੇ ਪਰੌਂਠੇ ਤਲ-ਤਲ ਕੇ ਛਕਣਗੇ, ਹੱਸ-ਹੱਸ ਕੇ ਡਕਾਰ ਮਾਰਨਗੇ। ਪਿੱਛੇ ਉਸਤਾਦ ਦਾ ਟੱਬਰ ਝੂਰਦਾ ਰਹੇਗਾ। ਉਸਤਾਦ ਜੀ ਦੇ ਤਗਮਿਆਂ ਵੰਨੀਂ ਦੇਖ-ਦੇਖ ਘੂਰਦਾ ਰਹੇਗਾ। ਸਲਮਾ ਬੀਬੀ ਰੋਂਦੀ ਰਹੇਗੀ, ਕੋਈ ਚੁੱਪ ਕਰਾਉਣ ਵਾਲਾ ਨਹੀਂ ਆਏਗਾ, ਉਹ ਘਰ ਦੇ ਖਾਲੀ ਕੋਠਿਆਂ ਵਿਚੋਂ ਉਸਤਾਦ ਨੂੰ ਲੱਭੇਗੀ, ਪਰ ਉਸਤਾਦ ਨਹੀਂ ਲੱਭੇਗਾ। ਉਹ ਆਵਾਜ਼ਾਂ ਮਾਰੇਗੀ, ਪਰ ਉਸਤਾਦ ਨੀਂ ਸੁਣੇਗਾ.......।'

ਜੇ ਕੋਈ ਫ਼ਕੀਰ ਜਿਹਾ ਗੁਮੰਤਰੀ, ਅੰਮ੍ਰਿਤ ਵੇਲੇ, ਤੂੰਬਾ ਹੱਥ ਫੜ ਕੇ, ਗਲੀਆਂ ਵਿੱਚ ਗਾਉਂਦਾ ਫਿਰੇਗਾ—

ਨਹੀਓਂ ਲੱਭਣੇ ਲਾਲ ਗੁਵਾਚੇ
ਮਿੱਟੀ ਨਾ ਫਰੋਲ ਜੋਗੀਆ.........

ਤਾਂ ਕਿਸੇ ਨੂੰ ਕੀ ਲੱਗੇ ? ਉਸ ਫਕੀਰ ਗੁਮੰਤਰੀ ਦੀ ਆਵਾਜ਼ ਤੇ ਦਰਦ ਭਰੀ ਅਰਜੋਈ ਕਿਸੇ ਨਹੀਂ ਸੁਣਨੀ। ਲਾਲ ਮਿੱਟੀ ਵਿੱਚ ਰੁਲ ਜਾਵੇਗਾ। ਇਕ ਪਾਸੇ ਲੰਮੀ-ਚੌੜੀ, ਉੱਚੀ ਸਟੇਜ ਫੱਬੀ ਹੋਵੇਗੀ ਤੇ ਚਮਕਦੀਆਂ ਤੇਜ਼-ਤਰਾਰ ਰੰਗ-ਬਰੰਗੀਆਂ ਰੌਸ਼ਨੀਆਂ ਅਤੇ ਮੱਛਰੀ ਹੋਈ ਮੁੰਡੀਹਰ ਦੀਆਂ ਕੂਕਾਂ-ਕਿਲਕਾਰੀਆਂ ਵਿਚ, ਉਸਤਾਦ ਬਾਕਰ ਹੁਸੈਨ ਦਾ ਪੋਤਾ ਚੇਲਾ (ਲੱਖਾਂਪਤੀ ਅਤੇ ਵਿਸ਼ਵ ਪ੍ਰਸਿੱਧ ਗਾਇਕ) ਹੰਸ ਰਾਜ ਹੰਸ ਨਚਾਰਨਾਂ ਵਿੱਚ ਘਿਰਿਆ ਹੋਇਆ, ਨੱਚ-ਨੱਚ ਕੇ ਗਾ ਰਿਹਾ ਹੋਵੇਗਾ—

ਦਿਲ ਟੋਟੇ ਟੋਟੇ ਹੋ ਗਿਆ
ਕੀ ਕਰੀਏ, ਕੀ ਕਰੀਏ
ਨੈਨੋਂ ਮੇਂ ਕਿਸੀ ਕੇ ਖੋ ਗਿਆ
ਕੀ ਕਰੀਏ, ਕੀ ਕਰੀਏ.......।

ਜਨਤਾ ਝੱਲੀ ਹੋਈ, ਅੰਧਾ ਧੁੰਦ ਨੋਟਾਂ ਦਾ ਮੀਂਹ ਵਰ੍ਹਾਅ ਰਹੀ ਹੋਵੇਗੀ......।

*ਪਿੰਡ ਤੇ ਡਾਕਖਾਨਾ ਘੁਗਿਆਣਾ (ਫਰੀਦਕੋਟ)*
*ਫੋਨ : 1639-28077*

(ਨੋਟ—ਉਸਤਾਦ ਬਾਕਰ ਹੁਸੈਨ ਬਾਰੇ ਛਪ ਰਹੀ ਪੁਸਤਕ ਵਿਚੋਂ)

# ਬਚਿਤ੍ਰ ਨਾਟਕ—ਇਕ ਅਪੂਰਵ ਕ੍ਰਿਤੀ

—ਪ੍ਰਿੰਸੀ. ਬੇਅੰਤ ਕੌਰ

**ਮਹਾਂਸੂਰ ਸੋਹੰ ॥ ਮੰਡੇ ਲੋਹ ਕ੍ਰੋਹੰ ॥**

**ਮਹਾਂ ਗਰਬ ਗੱਜਿਯੰ ॥ ਧੁਣੰ ਮੇਘ ਲੱਜਿਯੰ ॥੨੪ ॥**

**ਸ਼ਬਦਾਰਥ** : ਲੋਹ – ਜੰਗ। ਮੰਡੇ – ਕਰਦੇ।

**ਭਾਵਾਰਥ** : ਰਣ ਵਿੱਚ ਬਹੁਤ ਵੱਡੇ ਯੋਧੇ ਸੁਸ਼ੋਭਿਤ ਹੋ ਰਹੇ ਹਨ, ਉਹ ਸ਼ਸਤ੍ਰ ਅਤੇ ਕ੍ਰੋਧ ਨਾਲ ਜੰਗ ਕਰਦੇ ਹਨ। ਉਹ ਬੜੇ ਅਹੰਕਾਰ ਨਾਲ ਗੱਜਦੇ ਹਨ, ਉਹਨਾਂ ਦੀ ਆਵਾਜ਼ ਸੁਣ ਕੇ ਬੱਦਲ ਵੀ ਸ਼ਰਮਸਾਰ ਹੋ ਜਾਂਦੇ ਹਨ।

**ਛਕੇ ਲੋਹ ਛੱਕੰ ॥ ਮੁਖੰ ਮਾਰ ਬੱਕੰ ॥**

**ਮੁਖੰ ਮੁੱਛ ਬੰਕੰ ॥ ਭਿਰੇ ਛਾਡ ਸੰਕੰ ॥੨੫ ॥**

**ਸ਼ਬਦਾਰਥ** : ਲੋਹ – ਸ਼ਸਤਰ। ਛੱਕੰ – ਸਜਾਵਟ। ਬੱਕੰ – ਮੂੰਹੋਂ ਬੋਲਦੇ ਹਨ। ਬੰਕੰ – ਟੇਢੀਆਂ।

**ਭਾਵਾਰਥ** : ਸੂਰਮਿਆਂ ਨੇ ਸ਼ਸਤਰਾਂ ਦੀ ਸਜਾਵਟ ਕੀਤੀ ਹੋਈ ਹੈ, ਅਤੇ ਮੂਹੋਂ ਮਾਰੋ ਮਾਰੋ ਬੋਲਦੇ ਹਨ। ਉਹਨਾਂ ਦੇ ਚਿਹਰੇ ਉਪਰ ਟੇਢੀਆਂ ਮੁੱਛਾਂ ਹਨ। ਉਹ ਜੀਵਨ ਦੀ ਸ਼ੰਕਾ ਛੱਡ ਕੇ ਲੜ ਰਹੇ ਹਨ।

**ਹਕੰ ਹਾਕ ਬਾਜੀ ॥ ਘਿਰੀ ਸੈਣ ਸਾਜੀ ॥**

**ਚਿਰੇ ਚਾਰ ਢੂਕੇ ॥ ਮੁਖੰ ਮਾਰ ਕੂਕੇ ॥੨੬ ॥**

**ਸ਼ਬਦਾਰਥ** : ਹਕੰ ਹਾਕ – ਲਲਕਾਰੇ ਤੇ ਲਲਕਾਰਾ। ਚਿਰੇ – ਕ੍ਰੋਧ ਭਰੇ।

**ਭਾਵਾਰਥ** : ਰਣ ਵਿੱਚ ਲਲਕਾਰੇ ਤੇ ਲਲਕਾਰਾ ਵੱਜ ਰਿਹਾ ਹੈ। ਸਾਜੀ ਹੋਈ ਸੈਨਾ ਘੇਰੇ ਵਿਚ ਆ ਗਈ। ਸੁਹਣੇ ਸੂਰਮੇ ਖਿਝ ਕੇ ਨੇੜੇ ਹੋ ਰਹੇ ਹਨ ਅਤੇ ਆਪਣੇ ਮੂੰਹੋਂ ਮਾਰੋ ਮਾਰੋ ਬੋਲ ਰਹੇ ਹਨ।

**ਰੁਕੇ ਸੂਰ ਸਾਂਗੰ ॥ ਮਨੋ ਸਿੰਧ ਗੰਗੰ ॥**

**ਢਹੇ ਢਾਲ ਢੱਕੰ ॥ ਕ੍ਰਿਪਾਣੰ ਕੜੱਕੰ ॥੨੭ ॥**

**ਸ਼ਬਦਾਰਥ** : ਸਾਂਗੰ – ਬਰਛੀਆਂ। ਢੱਕੰ – ਕੱਜਦੇ ਹਨ। ਕੜਕੰ – ਟੁਟਦੀਆਂ ਹਨ।

**ਭਾਵਾਰਥ** : ਯੁੱਧ ਵਿੱਚ ਸੂਰਮੇ ਬਰਛੀਆਂ ਨਾਲ ਇੰਜ ਰਲੇ ਹੋਏ ਹਨ ਜਿਵੇਂ ਸਮੁੰਦਰ ਵਿੱਚ ਗੰਗਾ ਮਿਲ ਗਈ ਹੋਵੇ। ਉਹ ਆਪਣੇ ਆਪ ਨੂੰ ਢਾਲਾਂ ਨਾਲ ਕੱਜਦੇ ਹਨ, ਅਤੇ ਤਲਵਾਰਾਂ ਟੁਟਦੀਆਂ ਹਨ।

**ਹਕੰ ਹਾਕ ਬਾਜੀ ॥ ਨਚੇ ਤੁੰਦ ਤਾਜੀ ॥**

**ਰਸੇ ਰੁੱਦ੍ਰ ਪਾਗੇ ॥ ਭਿਰੇ ਰੋਸ ਜਾਗੇ ॥੨੮ ॥**

**ਸ਼ਬਦਾਰਥ** : ਪਾਗੇ – ਰੰਗੇ ਹੋਏ। ਹਕੰ ਹਾਕ – ਲਲਕਾਰੇ ਤੇ ਲਲਕਾਰਾ। ਬਾਜੀ – ਪ੍ਰਗਟੀ।

**ਭਾਵਾਰਥ** : ਯੁੱਧ ਵਿੱਚ ਲਲਕਾਰੇ ਤੇ ਲਲਕਾਰਾ ਵੱਜ ਰਿਹਾ ਹੈ। ਤੇਜ਼ ਘੋੜੇ ਨੱਚ ਰਹੇ ਹਨ। ਯੋਧੇ ਰੁਦ੍ਰ ਰਸ ਵਿੱਚ ਰੰਗੇ ਹੋਏ ਹਨ ਅਤੇ ਉਹ ਕ੍ਰੋਧ ਆਉਣ ਤੇ ਆਪਸ ਵਿੱਚ ਭਿੜ ਰਹੇ ਹਨ।

**ਗਿਰੇ ਸੁੱਧ ਸੇਲੰ ॥ ਭਈ ਰੇਲ ਪੇਲੰ ॥**

**ਪਲੰ ਹਾਰ ਨੱਚੇ ॥ ਰਣੰ ਬੀਰ ਮੱਚੇ ॥੨੯ ॥**

**ਸ਼ਬਦਾਰਥ** : ਪਲੰ ਹਾਰ – ਮਾਸਾਹਾਰੀ ਜੀਵ। ਮੱਚੇ – ਜੁੱਟ ਪਏ।

**ਭਾਵਾਰਥ** : ਯੁੱਧ ਦੇ ਮੈਦਾਨ ਵਿਚ ਨਿਰੇ ਬਰਛੇ ਹੀ ਚੱਲੇ, ਹਫੜਾ-ਦਫੜੀ ਮਚ ਗਈ, ਮਾਸਾਹਾਰੀ ਜੀਵ ਪ੍ਰਸੰਨ ਹੋ ਕੇ ਨੱਚ ਉੱਠੇ। ਸੂਰਬੀਰ ਯੋਧੇ ਜੰਗ ਵਿਚ ਖੂਬ ਜੋਸ਼ ਨਾਲ ਲੜੇ।

**ਹਸੇ ਮਾਸ ਹਾਰੀ ॥ ਨਚੇ ਭੂਤ ਭ੍ਰਾਰੀ ॥**

**ਮਹਾਂ ਢੀਠ ਢੂਕੇ ॥ ਮੁਖੰ ਮਾਰ ਕੂਕੇ ॥**

**ਸ਼ਬਦਾਰਥ** : ਢੀਠ – ਨਿਡਰ। ਢੂਕੇ – ਨੇੜੇ ਹੋਏ।

**ਭਾਵਾਰਥ** : ਮਾਸ ਖਾਣ ਵਾਲੇ ਜੀਵ ਪ੍ਰਸੰਨ ਹੋ ਕੇ ਹੱਸੇ। ਭੂਤਾਂ ਦੀਆਂ ਟੋਲੀਆਂ ਨੱਚ ਰਹੀਆਂ ਹਨ। ਵੱਡੇ ਨਿਡਰ ਯੋਧੇ ਜੰਗ ਦੇ ਨੇੜੇ ਨੇੜੇ ਹੋ ਰਹੇ ਹਨ, ਅਤੇ ਆਪਣੇ ਮੂੰਹੋਂ ਮਾਰੋ ਮਾਰੋ ਬੋਲ ਰਹੇ ਹਨ।

**ਗਜੈ ਗੈਣ ਦੇਵੀ ॥ ਮਹਾਂ ਅੰਸ ਭੇਵੀ ॥**

**ਭਲੇ ਭੂਤ ਨਾਚੰ ॥ ਰਸੰ ਰੁੱਦ੍ਰ ਰਾਚੰ ॥੩੧ ॥**

**ਸ਼ਬਦਾਰਥ** : ਦੇਵੀ – ਚੰਡੀ।

**ਭਾਵਾਰਥ** : ਅਕਾਸ਼ ਵਿੱਚ ਕਾਲਕਾ ਦੇਵੀ ਗੱਜ ਰਹੀ ਹੈ, ਜੋ ਮਹਾਕਾਲ ਦੀ ਅੰਸ ਤੋਂ ਉਪਜੀ ਹੈ। ਭੂਤ ਪ੍ਰੇਤ ਚੰਗੀ ਤਰ੍ਹਾਂ ਨੱਚਦੇ ਹਨ, ਉਹ ਵੀ ਰੁਦ੍ਰ ਰਸ ਵਿੱਚ ਭਿੱਜੇ ਹੋਏ ਹਨ।

**ਭਿਰੈ ਬੈਰ ਰੁਝੈ ॥ ਮਹਾਂ ਜੋਧ ਜੁਝੈ ॥**

**ਝੰਡਾ ਗੱਡ ਗਾਢੇ ॥ ਬਜੇ ਬੈਰ ਬਾਢੇ ॥੩੨ ॥**

**ਸ਼ਬਦਾਰਥ** : ਭਿਰੈ – ਲੜੇ। ਜੂਝੇ – ਮਰ ਗਏ। ਗਾਢੇ – ਮਜ਼ਬੂਤ। ਬਜੇ – ਲੜੇ।

**ਭਾਵਾਰਥ** : ਸੂਰਮੇ ਵੈਰ ਭਾਵਨਾ ਨਾਲ ਲੜ ਰਹੇ ਹਨ। ਮਹਾਨ ਯੋਧੇ ਲੜਾਈ ਵਿੱਚ ਜੂਝ ਰਹੇ ਹਨ। ਉਹਨਾਂ ਨੇ ਆਪਣੇ ਮਜ਼ਬੂਤ ਝੰਡੇ ਗੱਡੇ ਹੋਏ ਹਨ, ਅਤੇ ਉਹਨਾਂ ਵਿੱਚ ਵੈਰ ਬਹੁਤ ਵਧਿਆ ਹੋਇਆ ਹੈ।

**ਗਜੰ ਗਾਹ ਬਾਧੇ॥ ਧਨੁਰਬਾਨ ਸਾਧੇ॥**

**ਬਹੇ ਆਪ ਮੱਧੰ॥ ਗਿਰੇ ਅੱਧ ਅੱਧੰ॥੩੩॥**

**ਸ਼ਬਦਾਰਥ :** ਗਜੰ ਗਾਹ – ਸਿਰ ਤੇ ਗਜਗਾਹ (ਜਿੱਗਾ ਦੀ ਤਰ੍ਹਾਂ ਦਾ ਇਕ ਭੂਖਨ) ਬੱਧਾ ਹੋਇਆ ਹੈ। ਬਹੇ – ਲੜ ਤੁਰੇ।

**ਭਾਵਾਰਥ :** ਸੂਰਮਿਆਂ ਨੇ ਆਪਣੇ ਸਿਰਾਂ ਉੱਤੇ ਕਲਗ਼ੀਆਂ ਬੰਨ੍ਹੀਆਂ ਹੋਈਆਂ ਹਨ। ਉਹਨਾਂ ਨੇ ਹੱਥਾਂ ਵਿੱਚ ਤੀਰ-ਕਮਾਨ ਫੜੇ ਹੋਏ ਹਨ, ਤੇ ਆਮੋ ਸਾਹਮਣੇ ਹੋ ਕੇ ਆਪਸ ਵਿੱਚ ਤੀਰ ਚਲਾ ਰਹੇ ਹਨ। ਲੜਦਿਆਂ ਹੋਇਆਂ ਉਹਨਾਂ ਦੇ ਸਰੀਰ ਦੇ ਟੋਟੇ ਹੋ ਕੇ ਗਿਰ ਰਹੇ ਹਨ।

**ਗੰਜ ਬਾਜ ਜੁਝੇ। ਬਲੀ ਬੈਰ ਰੁਝੇ॥**

**ਨ੍ਰਿਭੈ ਸਸਤ੍ਰ ਬਾਹੈ॥ ਉਭੈ ਜੀਤ ਚਾਹੈ॥ ੩੪॥**

**ਸ਼ਬਦਾਰਥ :** ਉਭੈ – ਦੋਵੇਂ ਧਿਰਾਂ।

**ਭਾਵਾਰਥ :** ਹਾਥੀਆਂ ਅਤੇ ਘੋੜਿਆਂ ਉੱਤੇ ਸਵਾਰ ਸੂਰਮੇ ਜੂਝ ਰਹੇ ਹਨ। ਉਹ ਸੂਰਬੀਰ ਵੈਰ ਵਿਰੋਧ ਵਿੱਚ ਰੁਝੇ ਹੋਏ ਹਨ। ਉਹ ਨਿਡਰ ਹੋ ਕੇ ਸ਼ਸਤਰ ਚਲਾ ਰਹੇ ਹਨ। ਦੋਹਾਂ ਪਾਸਿਆਂ ਦੇ ਸੂਰਮੇ ਆਪਣੀ ਜਿੱਤ ਦੀ ਇੱਛਾ ਕਰ ਰਹੇ ਹਨ।

**ਗਜੇ ਆਨ ਗਾਜੀ॥ ਨਚੇ ਤੁੰਦ ਤਾਜੀ॥**

**ਹਕੰ ਹਾਕ ਬੱਜੀ॥ ਫਿਰੈ ਸੈਨ ਭੱਜੀ॥ ੩੫॥**

**ਸ਼ਬਦਾਰਥ :** ਗਾਜੀ – ਯੋਧੇ। ਤੁੰਦ – ਤੇਜ਼।

**ਭਾਵਾਰਥ :** ਯੁਧ ਵਿੱਚ ਸੂਰਬੀਰਾਂ ਨੇ ਖ਼ੂਬ ਗਰਜਨਾ ਕੀਤੀ। ਬਹੁਤ ਤੇਜ਼ ਘੋੜੇ ਨੱਚ ਰਹੇ ਹਨ। ਲਲਕਾਰ ਤੇ ਲਲਕਾਰ ਵੱਜ ਰਹੀ ਹੈ। ਸੈਨਾ ਭੱਜੀ ਫਿਰਦੀ ਹੈ।

**ਮਦੰ ਮੱਤ ਮਾਤੇ। ਰਸੰ ਰੁੱਦ੍ਰ ਰਾਤੇ॥**

**ਗਜੰ ਜੂਹ ਸਾਜੇ॥ ਭਿਰੇ ਰੋਸ ਬਾਜੇ॥ ੩੬॥**

**ਸ਼ਬਦਾਰਥ :** ਮਦੰ – ਸ਼ਰਾਬ। ਮਾਤੇ – ਨਸ਼ੇ ਵਿੱਚ। ਰਾਤੇ – ਗੁੱਸੇ ਦੇ ਰਸ ਵਿੱਚ ਰੁਝੇ ਹੋਏ।

**ਭਾਵਾਰਥ :** ਸੂਰਮੇ ਸ਼ਰਾਬ ਦੇ ਨਸ਼ੇ ਵਿੱਚ ਮਸਤ ਹਨ। ਉਹ ਕ੍ਰੋਧ ਵਿੱਚ ਲਾਲ ਹੋਏ ਹੋਏ ਹਨ। ਸਾਰੇ ਹਾਥੀਆਂ ਦਾ ਸਮੂਹ ਸਜ ਰਿਹਾ ਹੈ। ਸੂਰਮੇ ਬੜੇ ਕ੍ਰੋਧ ਵਿੱਚ ਆ ਕੇ ਲੜ ਰਹੇ ਹਨ।

**ਝਮੀ ਤੇਜ ਤੇਗੰ॥ ਘਣੰ ਬਿਜ ਬੇਗੰ॥**

**ਬਹੇ ਬਾਰ ਬੈਰੀ॥ ਜਲੰ ਜਿਉ ਗੰਗੈਰੀ॥ ੩੭॥**

**ਸ਼ਬਦਾਰਥ :** ਝਿਮੀ – ਚਮਕੀ। ਘਣੰ – ਬਿਜਲੀ ਦੇ ਵੇਗ ਵਾਂਗ। ਗੰਗੈਰੀ – ਪਾਣੀ ਉਤੇ ਬੜੀ ਤੇਜ਼ੀ ਨਾਲ ਫਿਰਨ ਵਾਲਾ ਜੀਵ।

**ਭਾਵਾਰਥ :** ਯੁੱਧ ਦੇ ਮੈਦਾਨ ਵਿੱਚ ਤੇਜ਼ ਤਲਵਾਰਾਂ ਇੰਝ ਚਮਕ ਰਹੀਆਂ ਹਨ ਜਿਵੇਂ ਬੱਦਲਾਂ ਵਿੱਚ ਬਿਜਲੀ ਛੇਤੀ ਨਾਲ ਚਮਕਦੀ ਹੈ। ਵੈਰੀ ਵੈਰ ਵਿੱਚ ਇਉਂ ਰੁੜ ਗਏ ਜਿਵੇਂ ਪਾਣੀ ਉੱਤੇ ਗੰਗੈਰੀ ਦੌੜਦੀ ਹੈ।

**ਅਪੋ ਆਪ ਬਾਹੰ॥ ਉਭੈ ਜੀਤ ਚਾਹੰ॥**

**ਰਸੰ ਰੁੱਦ੍ਰ ਰਾਤੇ॥ ਮਹਾਂ ਮੱਤ ਮਾਤੇ॥ ੩੮॥**

**ਸ਼ਬਦਾਰਥ :** ਬਾਹੰ – ਸ਼ਸਤ੍ਰ ਵਾਹੁਣੇ। ਉਭੈ – ਦੋਵੇਂ ਪਾਸੇ। ਰੁੱਦ੍ਰ – ਕਰੋਧ।

**ਭਾਵਾਰਥ :** ਰਣ ਵਿੱਚ ਆਪੋ ਆਪਣੇ ਪਾਸੇ ਦੇ ਸੂਰਮੇ ਇਕ ਦੂਸਰੇ ਉੱਤੇ ਸ਼ਸਤ੍ਰ ਚਲਾ ਰਹੇ ਹਨ, ਅਤੇ ਆਪੋ ਆਪਣੀ ਜਿੱਤ ਚਾਹ ਰਹੇ ਹਨ। ਉਹ ਰੁਦ੍ਰ ਰਸ ਵਿੱਚ ਰੰਗੇ ਹੋਏ ਹਨ, ਅਤੇ ਜੰਗ ਦੀ ਮਸਤੀ ਵਿੱਚ ਮਸਤ ਹਨ।

## ਭੁਜੰਗ ਛੰਦ॥

**ਮਚੇ ਬੀਰ ਬੀਰੰ ਅਭੂਤੰ ਭਯਾਣੰ॥**

**ਬਜੀ ਭੇਰ ਭੁੰਕਾਰ ਧੁੱਕੇ ਨਿਸਾਣੰ॥**

**ਨਵੰ ਨੱਦ ਨੀਸਾਣ ਗੱਜੇ ਗਹੀਰੰ॥**

**ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ॥ ੩੯॥**

**ਸ਼ਬਦਾਰਥ :** ਮਚੇ – ਲੜਦੇ ਹਨ। ਅਭੂਤੰ – ਅਸਚਰਜ। ਬਜੀ – ਵਜੀ। ਭੁੰਕਾਰ- ਸ਼ਬਦ। ਨੀਸਾਣੰ – ਵੱਡੇ ਧੌਂਸੇ। ਗਹੀਰੰ – ਨਵੀਂ ਸੁਰ ਵਿੱਚ। ਰੁੰਡ ਮੁੰਡ – ਸਿਰ ਤੋਂ ਬਿਨਾਂ ਧੜ।

**ਭਾਵਾਰਥ :** ਯੁੱਧ ਦੇ ਮੈਦਾਨ ਵਿੱਚ ਸੂਰਮਿਆਂ ਨਾਲ ਸੂਰਮੇ ਯੁੱਧ ਕਰਕੇ ਬੜੇ ਅਸਚਰਜ ਅਤੇ ਡਰਾਉਣੇ ਲੱਗ ਰਹੇ ਹਨ। ਭੇਰੀਆਂ ਦੀ ਭੁੰਕਾਰ ਹੋ ਰਹੀ ਹੈ, ਅਤੇ ਵੱਡੇ ਨਗਾਰਿਆਂ ਦੀ ਗਰਜ ਸੁਣਾਈ ਦੇ ਰਹੀ ਹੈ। ਨਵੇਂ ਨਵੇਂ ਨਗਾਰੇ ਬੜੀ ਗੰਭੀਰ ਸੁਰ ਵਿੱਚ ਵੱਜ ਰਹੇ ਹਨ, ਕਿਧਰੇ ਸੂਰਮਿਆਂ ਦੇ ਸਿਰ ਕੱਟੇ ਹੋਏ ਧੜ, ਕਿਧਰੇ ਤੀਰਾਂ ਨਾਲ ਵਿਨ੍ਹੇ ਹੋਏ ਸਰੀਰ ਪਏ ਹੋਏ ਹਨ।

**ਬਹੇ ਖੱਗ ਖੇਤੰ ਖ਼ਿਆਲੰ ਖਤੰਗੰ॥**

**ਰੁਲੇ ਤੱਛ ਮੁੱਛੰ ਮਹਾ ਜੋਧ ਜੰਗੰ॥**

**ਬੰਧੈ ਬੀਰ ਬਾਨਾ ਬਡੇ ਐਂਠਿਵਾਰੇ॥**

**ਘੁਮੈ ਲੋਹ ਘੁੱਟੰ ਮਨੋ ਮੱਤਵਾਰੇ॥ ੪੦॥**

**ਸ਼ਬਦਾਰਥ :** ਖਗ – ਪੰਛੀ। ਖੇਤੰ – ਯੁੱਧ ਦੇ ਮੈਦਾਨ ਵਿੱਚ। ਖਤੰਗੰ – ਤੀਰਾਂ ਦੇ। ਐਂਠਿਵਾਰੇ – ਆਕੜਖਾਨ ਅਭਿਮਾਨੀ। ਮਤਵਾਰੇ – ਨਸ਼ਈ।

**ਭਾਵਾਰਥ :** ਯੁੱਧ ਦੇ ਮੈਦਾਨ ਵਿੱਚ ਤੀਰ ਇਸ ਤਰ੍ਹਾਂ ਚਲ ਰਹੇ ਹਨ ਜਿਵੇਂ ਪੰਛੀ ਉੱਡ ਰਹੇ ਹੋਣ। ਬਹੁਤ ਯੋਧੇ ਜੰਗ ਵਿੱਚ ਵੱਢੇ ਟੁੱਕੇ ਰੁਲ ਰਹੇ ਹਨ। ਬੜੇ ਅਭਿਮਾਨੀ ਯੋਧੇ ਤੀਰਾਂ ਦਾ ਭੱਥਾ ਬੰਨ੍ਹ ਕੇ ਯੁੱਧ ਕਰਨ ਲਈ ਤਿਆਰ-ਬਰਤਿਆਰ ਹੋਏ ਫਿਰ ਰਹੇ ਹਨ। ਉਹ ਲੋਹੇ ਦੇ ਸ਼ਸਤ੍ਰਾਂ ਨੂੰ ਆਪਣੇ ਸਰੀਰਾਂ ਤੇ ਸੁਸੱਜਿਤ ਕਰਕੇ ਬੜੀ ਮਸਤੀ ਵਿੱਚ ਫਿਰ ਰਹੇ ਹਨ।

**ਉਠੀ ਕੂਹ ਜੂਹੰ ਸਮਰ ਸਾਰ ਬੱਜਿਯੰ॥**

**ਕਿਧੋ ਅੰਤ ਕੇ ਕਾਲ ਕੋ ਮੇਘ ਗੱਜਿਯੰ॥**

**ਭਈ ਤੀਰ ਭੀਰੰ ਕਮਾਣੰ ਕੜੱਕਿਯੰ॥**

**ਬਜੇ ਲੋਹ ਕ੍ਰੋਹੰ ਮਹਾਂ ਜੰਗਿ ਮੱਚਿਯੰ॥ ੪੧॥**

**ਸ਼ਬਦਾਰਥ** : ਕੂਹ- ਕੂਕਾਂ। ਜੂਹੰ - ਲੜਦੇ ਹਨ। ਸਮਰ- ਯੁੱਧ। ਸਾਰ - ਲੋਹਾ। ਲੋਹ - ਸ਼ਸਤ੍ਰ, ਹਥਿਆਰ।

**ਭਾਵਾਰਥ** : ਸਾਰੇ ਹੀ ਯੁੱਧ ਵਿੱਚ ਸ਼ਸਤ੍ਰਾਂ ਦੇ ਖੜਕਣ ਨਾਲ ਭਿਆਨਕ ਆਵਾਜ਼ਾਂ ਹੋ ਰਹੀਆਂ ਹਨ। ਇੰਜ ਪ੍ਰਤੀਤ ਹੋ ਰਿਹਾ ਹੈ ਜਿਵੇਂ ਪਰਲੋ ਦੇ ਸਮੇਂ ਦੇ ਬੱਦਲ ਗੱਜ ਰਹੇ ਹੋਣ। ਤੀਰਾਂ ਦੀ ਅਤਿਅੰਤ ਭੀੜ ਦਿਸ ਰਹੀ ਹੈ, ਕਮਾਨਾਂ ਕੜਕ ਰਹੀਆਂ ਹਨ। ਬੜੇ ਕ੍ਰੋਧ ਨਾਲ ਸ਼ਸਤ੍ਰ ਚਲ ਰਹੇ ਹਨ, ਅਤੇ ਵੱਡਾ ਯੁੱਧ ਮਚਿਆ ਹੋਇਆ ਹੈ।

**ਬਿਰੱਚੋ ਮਹਾਂ ਜੰਗ ਜੋਧਾ ਜੁਆਣੰ॥**

**ਖੁਲੇ ਖੱਗ ਖੱਤ੍ਰੀ ਅਭੂਤੰ ਭਯਾਣੰ॥**

**ਬਲੀ ਜੁੱਝ ਰੁੱਝੈ ਰਸੰ ਰੁਦ੍ਰ ਰੱਤੇ॥**

**ਮਿਲੇ ਹੱਥ ਬੱਖੰ ਮਹਾ ਤੇਜ ਤੱਤੇ॥ ੪੨॥**

**ਸ਼ਬਦਾਰਥ** : ਖਗ - ਖੜਗ। ਬਖੰ - ਵੱਖੀ। ਅਭੂਤੰ - ਪਿੱਛੇ ਨਾ ਹੋਏ।

**ਭਾਵਾਰਥ** : ਮਹਾਂ ਯੁੱਧ ਵਿੱਚ ਸੂਰਬੀਰ ਯੋਧੇ ਫਿਰ ਰਹੇ ਹਨ। ਉਹਨਾਂ ਨੇ ਹੱਥਾਂ ਵਿੱਚ ਨੰਗੀਆਂ ਤਲਵਾਰਾਂ ਫੜੀਆਂ ਹੋਈਆਂ ਹਨ, ਅਤੇ ਉਹਨਾਂ ਦਾ ਇਹ ਰੂਪ ਏਨਾ ਅਸਚਰਜ ਅਤੇ ਡਰਾਉਣਾ ਹੈ ਜੋ ਪਿੱਛੇ ਕਦੇ ਨਾ ਹੋਇਆ ਹੋਵੇ। ਬਲਵਾਨ ਯੋਧੇ ਰੁਦ੍ਰ ਰਸ ਵਿੱਚ ਰੱਤੇ ਹੋਏ ਯੁੱਧ ਵਿੱਚ ਲੱਗੇ ਹੋਏ ਹਨ। ਇਕ ਦੂਜੇ ਦੀਆਂ ਵੱਖੀਆਂ ਨੂੰ ਹੱਥ ਪਾ ਕੇ ਮੱਲ ਯੁੱਧ ਕਰ ਰਹੇ ਹਨ, ਤੇ ਮਹਾਨ ਕ੍ਰੋਧ ਨਾਲ ਭਰੇ ਹੋਏ ਹਨ।

**ਝਮੀ ਤੇਜ ਤੇਗੰ ਸੁ ਰੋਸੰ ਪ੍ਰਹਾਰੰ॥**

**ਰੁਲੇ ਰੁੰਡ ਮੁੰਡੰ ਉਠੀ ਸਸਤ੍ਰ ਝਾਰੰ॥**

**ਬਬੱਕੰਤ ਬੀਰੰ ਭਭੱਕੰਤ ਘਾਯੰ॥**

**ਮਨੋ ਜੁੱਧ ਇੰਦ੍ਰੰ ਜੁਟਿਓ ਬ੍ਰਿਤਰਾਯੰ॥ ੪੩॥**

**ਸ਼ਬਦਾਰਥ** : ਝਿਮੀ - ਚਮਕੀ। ਘਾਯੰ - ਜ਼ਖ਼ਮ। ਬ੍ਰਿਤਰਾਯੰ- ਬ੍ਰਿਤਾਸੁਰ ਦੈਂਤ। ਪ੍ਰਹਾਰੰ - ਵਾਰ ਕਰਨਾ। ਰੁੰਡ - ਬਿਨਾਂ ਸਿਰ ਤੋਂ। ਬਬੱਕੰਤ - ਬੋਲਦੇ ਹਨ।

**ਭਾਵਾਰਥ** : ਯੁੱਧ ਦੇ ਮੈਦਾਨ ਵਿੱਚ ਤਿੱਖੀਆਂ ਤਲਵਾਰਾਂ ਚਮਕ ਰਹੀਆਂ ਹਨ, ਅਤੇ ਯੋਧੇ ਉਹਨਾਂ ਤਲਵਾਰਾਂ ਨੂੰ ਬੜੇ ਗੁੱਸੇ ਵਿੱਚ ਆ ਕੇ ਚਲਾ ਰਹੇ ਹਨ। ਉਥੇ ਕਿਧਰੇ ਸਿਰ ਅਤੇ ਕਿਧਰੇ ਧੜ ਰੁਲ ਰਹੇ ਹਨ, ਕਿਧਰੇ ਸ਼ਸਤ੍ਰਾਂ ਦੇ ਟਕਰਾਓ ਨਾਲ ਅੱਗ ਨਿਕਲ ਰਹੀ ਹੈ, ਕਿਧਰੇ ਸੂਰਮੇ ਗੱਜ ਰਹੇ ਹਨ ਅਤੇ ਭਬਕਾਂ ਮਾਰਦੇ ਹੋਏ ਦੁਸ਼ਮਨਾਂ ਨੂੰ ਮਾਰਦੇ ਹਨ। ਇਸ ਤਰ੍ਹਾਂ ਲੱਗ ਰਿਹਾ ਹੈ ਜਿਵੇਂ ਇੰਦਰ ਤੇ ਬ੍ਰਿਤਾਸਰ ਦੈਂਤ ਯੁੱਧ ਕਰ ਰਹੇ ਹਨ।

**ਮਹਾਂ ਜੁੱਧ ਮੱਚਿਯੰ ਮਹਾਂ ਸੂਰ ਗਾਜੇ॥**

**ਅਪੋ ਆਪ ਮੈਂ ਸਸਤ੍ਰ ਸੋਂ ਸਸਤ੍ਰ ਬਾਜੇ॥**

**ਉਠੇ ਝਾਰ ਸਾਂਗੰ ਮਚੇ ਲੋਹ ਕ੍ਰੋਹੰ॥**

**ਮਨੋ ਖੇਲ ਬਾਸੰਤ ਮਾਹੰਤ ਸੋਹੰ॥ ੪੪॥**

**ਸ਼ਬਦਾਰਥ** : ਕ੍ਰੋਹੰ - ਕ੍ਰੋਧ ਨਾਲ। ਬਾਸੰਤ - ਬਸੰਤ। ਮਾਹੰਤ - ਮਹੀਨੇ।

**ਭਾਵਾਰਥ** : ਬੜਾ ਭਿਆਨਕ ਯੁੱਧ ਮਚਿਆ ਹੋਇਆ ਹੈ ਜਿਸ ਵਿੱਚ ਵੱਡੇ ਵੱਡੇ ਸੂਰਮੇ ਗੱਜ ਰਹੇ ਹਨ। ਆਮੋ ਸਾਹਮਣੇ ਹੋ ਕੇ ਯੋਧਿਆਂ ਦੇ ਸ਼ਸਤ੍ਰਾਂ ਨਾਲ ਸ਼ਸਤ੍ਰ ਟਕਰਾ ਰਹੇ ਹਨ। ਬਰਛੀਆਂ ਵਿੱਚੋਂ ਅੱਗ ਦੀਆਂ ਚੰਗਿਆੜੀਆਂ ਨਿਕਲ ਰਹੀਆਂ ਹਨ, ਅਤੇ ਸੂਰਮੇ ਕ੍ਰੋਧ ਵਿੱਚ ਆ ਕੇ ਸ਼ਸਤ੍ਰਾਂ ਨਾਲ ਲੜਦੇ ਹੋਏ ਇੰਜ ਲਗ ਰਹੇ ਹਨ ਜਿਵੇਂ ਬਸੰਤ ਦੇ ਮਹੀਨੇ ਵਿੱਚ ਹੋਲੀ ਖੇਡੀ ਸੋਭਦੀ ਹੈ।

## ਰਸਾਵਲ ਛੰਦ॥

**ਜਿਤੇ ਬੈਰ ਰੁੱਝੰ॥ ਤਿਤੇ ਅੰਤ ਜੁੱਝੰ॥**

**ਜਿਤੇ ਖੇਤ ਭਾਜੇ॥ ਤਿਤੇ ਅੰਤਿ ਲਾਜੇ॥ ੪੫॥**

**ਸ਼ਬਦਾਰਥ** : ਰੁਝੰ - ਲਗੇ ਹੋਏ। ਜੁਝੰ - ਮਾਰੇ ਗਏ। ਖੇਤ- ਯੁੱਧ ਦੇ ਮੈਦਾਨ ਵਿੱਚ।

**ਭਾਵਾਰਥ** : ਰਣ ਵਿੱਚ ਜਿੰਨੇ ਯੋਧੇ ਵੈਰ ਵਿੱਚ ਫਸੇ, ਉਨੇ ਹੀ ਆਖਿਰ ਨੂੰ ਮਰ ਗਏ। ਜਿਹੜੇ ਜੰਗ ਦੇ ਮੈਦਾਨ ਵਿੱਚੋਂ ਭੱਜ ਗਏ, ਉਹ ਅੰਤ ਵਿੱਚ ਬਹੁਤ ਸ਼ਰਮਸਾਰ ਹੋਏ।

**ਤੁਟੇ ਦੇਹ ਬਰਮੰ॥ ਛੁਟੀ ਹਾਥ ਚਰਮੰ॥**

**ਕਹੂੰ ਖੇਤ ਖੋਲੰ॥ ਗਿਰੇ ਸੂਰ ਟੋਲੰ॥ ੪੬॥**

**ਸ਼ਬਦਾਰਥ** : ਬਰਮੰ - ਸੰਜੋਆਂ। ਚਰਮੰ - ਢਾਲਾਂ। ਖੋਲੰ - ਟੋਪ। ਟੋਲੰ - ਸਮੂਹ ਵਿੱਚ।

**ਭਾਵਾਰਥ** : ਯੋਧਿਆਂ ਦੇ ਸਰੀਰਾਂ ਉੱਤੇ ਸੰਜੋਆਂ ਟੁੱਟੀਆਂ ਪਈਆਂ ਹਨ। ਉਹਨਾਂ ਦੇ ਹੱਥਾਂ ਵਿੱਚੋਂ ਢਾਲਾਂ ਛੁੱਟੀਆਂ ਪਈਆਂ ਹਨ। ਕਿਧਰੇ ਸੂਰਬੀਰਾਂ ਦੇ ਟੋਪ ਰਣ ਦੇ ਮੈਦਾਨ ਵਿੱਚ ਪਏ ਹਨ, ਅਤੇ ਸੂਰਮਿਆਂ ਦੇ ਟੋਲੇ ਡਿੱਗੇ ਪਏ ਹਨ।

**ਕਹੂੰ ਮੁਛ ਮੁੱਖੰ॥ ਕਹੂੰ ਸਸਤ੍ਰ ਸੱਖੰ॥**

**ਕਹੂੰ ਖੋਲ ਖੱਗੰ॥ ਕਹੂ ਪਰਮ ਪੱਗੰ॥ ੪੭॥**

**ਸ਼ਬਦਾਰਥ** : ਸਖੰ - ਖਾਲੀ। ਖੋਲ - ਮਿਆਨ। ਪੱਗੰ - ਪੱਗਾਂ।

**ਭਾਵਾਰਥ** : ਰਣ ਦੇ ਮੈਦਾਨ ਵਿੱਚ ਕਿਧਰੇ ਸੂਰਬੀਰ ਮੁੱਛਾਂ ਵਾਲੇ ਯੋਧੇ ਡਿੱਗੇ ਪਏ ਹਨ, ਅਤੇ ਕਿਧਰੇ ਖਾਲੀ ਸ਼ਸਤ੍ਰ ਹੀ ਪਏ ਹਨ, ਕਿਧਰੇ ਮਿਆਨ ਤੇ ਤਲਵਾਰਾਂ ਪਈਆਂ ਹਨ, ਕਿਧਰੇ ਸੂਰਮਿਆਂ ਦੀਆਂ ਵੱਡੀਆਂ ਪੱਗਾਂ ਰੁਲ ਰਹੀਆਂ ਹਨ।

**ਗਹੇ ਮੁੱਛ ਬੰਕੀ॥ ਮੰਡੇ ਆਨ ਹੰਕੀ॥**

**ਢਕਾ ਢੁੱਕ ਢਾਲੰ॥ ਉਠੇ ਹਾਲ ਚਾਲੰ॥ ੪੮॥**

**ਸ਼ਬਦਾਰਥ** : ਬੰਕੀ - ਟੇਢੀਆਂ ਮੁੱਛਾਂ। ਹੰਕੀ - ਹੰਕਾਰੀ।

ਓਟਾ - ਓਟਾਂ। ਢੁੱਕ - ਲੈ ਕੇ। ਚਾਲੰ - ਹਫੜਾ ਦਫੜੀ।

ਭਾਵਾਰਥ : ਰਣ ਦੇ ਮੈਦਾਨ ਵਿੱਚ ਸੂਰਮੇ ਆਪਣੀਆਂ ਟੇਢੀਆਂ ਮੁੱਛਾਂ ਤੇ ਹੱਥ ਰੱਖ ਕੇ ਵੈਰੀਆਂ ਨੂੰ ਲਲਕਾਰਕੇ ਲੜਦੇ ਹਨ। ਢਾਲਾਂ ਦਾ ਆਸਰਾ ਲੈ ਕੇ ਸੂਰਮੇ ਕਾਹਲੀ ਕਾਹਲੀ ਉਠ ਖਲੋਤੇ।

## ਭੁਜੰਗ ਛੰਦ॥

**ਖੁਲੇ ਖੱਗ ਖੂਨੀ ਮਹਾਂਬੀਰ ਖੇਤੰ॥**
**ਨਚੇ ਬੀਰ ਬੈਤਾਲਯੰ ਭੂਤ ਪ੍ਰੇਤੰ॥**
**ਬਜੇ ਡੰਕ ਡਉਰੂ ਉਠੇ ਨਾਦ ਸੰਖੰ॥**
**ਮਨੋ ਮੱਲ ਜੁੱਟੇ ਮਹਾਂ ਹੱਥ ਬੱਖੰ॥ ੪੯॥**

ਸ਼ਬਦਾਰਥ : ਖੁਲੇ - ਨੰਗੇ ਕੀਤੇ ਹੋਏ। ਡਉਰੂ - ਡਮਰੂ।

ਭਾਵਾਰਥ : ਯੁੱਧ ਦੇ ਮੈਦਾਨ ਵਿੱਚ ਖੂਨ ਨਾਲ ਲਿਬੜੀਆਂ ਹੋਈਆਂ ਨੰਗੀਆਂ ਤਲਵਾਰਾਂ ਲੈ ਕੇ ਸੂਰਬੀਰ ਫਿਰਦੇ ਹਨ। ਰਣ ਦੇ ਮੈਦਾਨ ਵਿੱਚ ਬੀਰ, ਬੇਤਾਲ, ਭੂਤ, ਪ੍ਰੇਤ ਨੱਚ ਰਹੇ ਹਨ। ਡਮਰੂ ਅਤੇ ਡੁਗਡੁਗੀ ਵੱਜ ਰਹੀ ਹੈ ਅਤੇ ਸੰਖ ਵੱਜ ਰਹੇ ਹਨ ਇੰਜ ਲਗ ਰਿਹਾ ਹੈ ਜਿਵੇਂ ਪਹਿਲਵਾਨ ਇਕ ਦੂਜੇ ਦੀ ਵੱਖੀ ਵਿੱਚ ਹੱਥ ਪਾ ਕੇ ਢਾਹੁਣ ਦਾ ਯਤਨ ਕਰ ਰਹੇ ਹਨ।

## ਛਪੈ ਛੰਦ॥

**ਜਿਨਿ ਸੂਰਨ ਸੰਗ੍ਰਾਮ ਸਬਲ ਸਾਮੁਹਿ ਹ੍ਵੈ ਮੰਡਿਓ॥**
**ਤਿਨ ਸੁਭਟਨ ਤੇ ਏਕ ਕਾਲ ਕੋਊ ਜੀਅਤ ਨ ਛੰਡਿਓ॥**
**ਸਭ ਖੱਤ੍ਰੀ ਖੱਗ ਖੰਡ ਖੇਤ ਤੇ ਭੂ ਮੰਡਪ ਅਹੁੱਟੇ॥**
**ਸਾਰ ਧਾਰ ਧਰ ਧੂਮ ਮੁਕਤ ਬੰਧਨ ਤੇ ਛੁੱਟੇ॥**
**ਹ੍ਵੈ ਟੂਕ ਟੂਕ ਜੁੱਝੇ ਸਭੈ ਪਾਵ ਨ ਪਾਛੈ ਡਾਰੀਯੰ॥**
**ਜੈਕਾਰ ਅਪਾਰ ਸੁਧਾਰ ਹੂਅੰ ਬਾਸਵ ਲੋਕ ਸਿਧਾਰੀਯੰ॥੫੦॥**

ਸ਼ਬਦਾਰਥ : ਸਬਲ - ਬਲ ਨਾਲ। ਸਾਮੁਹਿ - ਸਾਹਮਣੇ। ਸੁਭਟਨ - ਸੂਰਮ। ਭੂ ਮੰਡਪ - ਭੁੰਏ। ਆਹੁੱਟੇ - ਇਕੱਠੇ ਹੋਏ। ਧੂਮ ਮੁਕਤ - ਧੂੰਏ ਤੋਂ ਬਿਨਾਂ। ਜੁਝੇ - ਲੜ ਮਰੇ। ਸੁਧਾਰ - ਚੰਗੀ ਤਰ੍ਹਾਂ। ਬਾਸਵ ਲੋਕ - ਇੰਦ੍ਰ-ਲੋਕ, ਸ੍ਵਰਗ-ਲੋਕ। ਸਿਧਾਰੀਯੰ - ਸ੍ਵਰਗ-ਲੋਕ ਚਲੇ ਗਏ।

ਭਾਵਾਰਥ : ਜਿਨ੍ਹਾਂ ਸੂਰਬੀਰਾਂ ਨੇ ਸਾਹਮਣੇ ਹੋ ਕੇ ਯੁੱਧ ਕੀਤਾ, ਕਾਲ ਨੇ ਉਹਨਾਂ ਸੂਰਬੀਰਾਂ ਵਿੱਚੋਂ ਇਕ ਨੂੰ ਵੀ ਜੀਊਂਦਿਆਂ ਨਹੀਂ ਛੱਡਿਆ। ਸਾਰੇ ਖੱਤਰੀ ਯੋਧੇ ਤੀਰਾਂ ਤਲਵਾਰਾਂ ਨਾਲ ਰਣ ਰੂਪੀ ਮੰਡਪ ਵਿੱਚ ਇਕੱਠੇ ਹੋ ਗਏ। ਉਹ ਸ਼ਸਤ੍ਰਾਂ ਦੀ ਧਾਰ ਤੋਂ ਨਿਕਲੀ ਧੂੰਏਂ ਰਹਿਤ ਅੱਗ ਨੂੰ ਸਹਾਰਦੇ ਹੋਏ ਬੰਧਨਾਂ ਤੋਂ ਛੁੱਟ ਕੇ ਮੁਕਤ ਹੋ ਗਏ। ਸਭ ਯੋਧੇ ਟੁਕੜੇ ਟੁਕੜੇ ਹੋ ਕੇ ਮਰ ਗਏ ਪਰ ਕਿਸੇ ਨੇ ਵੀ ਆਪਣਾ ਕਦਮ ਪਿਛਾਂਹ ਨਹੀਂ ਰੱਖਿਆ, ਉਹਨਾਂ ਸ਼ਹੀਦਾਂ ਦੀ ਜੈ ਜੈਕਾਰ ਹੋਈ ਅਤੇ ਉਹ ਇੰਦ੍ਰ-ਲੋਕ ਨੂੰ ਚਲੇ ਗਏ।

## ਚਉਪਈ॥

**ਇਹ ਬਿਧ ਮਚਾ ਘੋਰ ਸੰਗ੍ਰਾਮਾ॥**
**ਸਿਧਏ ਸੂਰਿ ਸੂਰਿ ਕੇ ਧਾਮਾ॥**
**ਕਹਾ ਲਗੈ ਵਹ ਕਥੋ ਲਰਾਈ॥**
**ਆਪਨ ਪ੍ਰਭਾ ਨ ਬਰਨੀ ਜਾਈ॥ ੫੧॥**

ਸ਼ਬਦਾਰਥ : ਸਿਧਏ - ਮਰ ਗਏ। ਕਹਾ ਲਗੈ - ਕਿਥੋਂ ਤਕ। ਪ੍ਰਭਾ - ਵਡਿਆਈ।

ਭਾਵਾਰਥ : ਇਸ ਪ੍ਰਕਾਰ ਬਹੁਤ ਘੋਰ ਯੁੱਧ ਹੋਇਆ। ਸੂਰਬੀਰ ਮ੍ਰਿਤੂ ਪ੍ਰਾਪਤ ਕਰਕੇ ਸੂਰਯ-ਲੋਕ ਚਲੇ ਗਏ। ਇਸ ਯੁੱਧ ਦਾ ਵਿਸਥਾਰ ਮੈਂ ਕਿਥੋਂ ਤਕ ਵਰਣਨ ਕਰਾਂ, ਕਿਉਂਕਿ ਆਪਣੇ ਵੰਸ਼ ਦੀ ਵਡਿਆਈ ਆਪਣੇ ਮੂੰਹੋਂ ਨਹੀਂ ਕਹੀ ਜਾ ਸਕਦੀ।

## ਭੁਜੰਗ ਪ੍ਰਯਾਤ ਛੰਦ॥

**ਲਵੀ ਸਰਬ ਜੀਤੇ ਕੁਸੀ ਸਰਬ ਹਾਰੇ॥**
**ਬਚੇ ਜੇ ਬਲੀ ਪ੍ਰਾਨ ਲੈ ਕੈ ਸਿਧਾਰੇ॥**
**ਚਤੁਰ ਬੇਦ ਪਠਿਯੰ ਕੀਯੋ ਕਾਸਿ ਬਾਸੰ॥**
**ਘਨੈ ਬਰਖ ਕੀਨੇ ਤਹਾਂ ਹੀ ਨਿਵਾਸੰ॥ ੫੨॥**

ਸ਼ਬਦਾਰਥ : ਲਵੀ - ਲਵ ਦੀ ਵੰਸ਼ ਦੇ ਮੋਢੀ। ਕੁਸੀ - ਕੁਸ਼ ਦੀ ਵੰਸ਼ ਵਾਲੇ। ਸਿਧਾਰੇ - ਨੱਸ ਗਏ। ਪਠਿਯੰ - ਪੜ੍ਹੇ। ਕਾਸਿ - ਕਾਸ਼ੀ ਬਨਾਰਸ ਵਿੱਚ।

ਭਾਵਾਰਥ : ਲਵ ਦੇ ਵੰਸ਼ ਦੇ ਪੁੱਤਰ ਪੋਤਰੇ ਸਭ ਜੰਗ ਜਿੱਤ ਗਏ ਅਤੇ ਕੁਸ਼ ਦੇ ਵੰਸ਼ ਦੇ ਸਾਰੇ ਸੂਰਮੇ ਹਾਰ ਗਏ। ਕੁਸ਼ ਦੇ ਵੰਸ਼ ਦੇ ਕੁਝ ਸੂਰਬੀਰ ਜਿਹੜੇ ਬਚ ਗਏ, ਉਹ ਆਪਣੀਆਂ ਜਾਨਾਂ ਬਚਾ ਕੇ ਭੱਜ ਗਏ ਤੇ ਕਾਸ਼ੀ ਵਿੱਚ ਜਾ ਵੱਸੇ। ਉਥੇ ਜਾ ਕੇ ਚਾਰੇ ਵੇਦਾਂ ਦੀ ਵਿੱਦਿਆ ਉਹਨਾਂ ਨੇ ਪੜ੍ਹ ਲਈ, ਅਤੇ ਉਹਨਾਂ ਨੇ ਬਹੁਤ ਸਾਲ ਉਥੇ ਹੀ ਨਿਵਾਸ ਕੀਤਾ।

*ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਲਵੀ ਕੁਸੀ ਜੁੱਧ ਬਰਨਨੰ ਨਾਮ ਤ੍ਰਿਤੀਆ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੩॥ ਅਫਜੂ॥੧੬੯॥*

ਸ਼ਬਦਾਰਥ : ਤ੍ਰਿਤੀਯ - ਤੀਜਾ। ਸਭ - ਸੰਪੂਰਣ ਹੋ ਗਿਆ। ਮਸਤ - ਜੋ ਸਭ ਤੋਂ ਉੱਤਮ ਹੈ।

ਭਾਵਾਰਥ : ਇਸ ਤੀਜੇ ਅਧਿਆਏ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲਵ ਅਤੇ ਕੁਸ਼ ਦੀ ਵੰਸ਼ ਦੇ ਜੰਗ ਦਾ ਵਰਣਨ ਕੀਤਾ ਹੈ। ਇਹ ਅਧਿਆਏ ਇਥੇ ਹੀ ਸਮਾਪਤ ਹੈ, ਸ਼ੁਭ ਹੈ ਅਤੇ ਇਸ ਵਿੱਚ ਕੁਲ ੧੬੯ ਛੰਦ ਉਚਾਰਨ ਕੀਤੇ ਜਾ ਚੁੱਕੇ ਹਨ।

(ਚਲਦਾ)

# ਪੁਸਤਕ ਚਰਚਾ

## ਮਿੱਟੀ ਦੇ ਘੜੇ ਦੀ ਪਿਆਸ—

## 'ਤੀਸਰਾ ਬਨਵਾਸ'

ਪਿਛਲੇ ਕਾਫੀ ਅਰਸੇ ਤੋਂ 'ਪਰਵਾਸੀ ਸਾਹਿਤ' ਬਾਰੇ ਪੜ੍ਹਦਾ ਸੁਣਦਾ ਆ ਰਿਹਾ ਸਾਂ। ਪਰਵਾਸ ਹੰਢਾਉਣ ਦੇ ਦਰਦ ਦੀਆਂ ਗੱਲਾਂ ਤੁਰਦੀਆਂ। ਹੇਰਵੇ ਦੇ ਸਾਹਿਤ ਦਾ ਜ਼ਿਕਰ ਛਿੜਦਾ। ਤਦ ਗੁਰੂ ਸਾਹਿਬ ਦੇ ਵਾਕ "ਮਨ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ" ਮਨ 'ਚ ਕਿਧਰੇ ਇੱਕ ਲਿਸ਼ਕ ਮਾਰਦੇ। ਉਦੋਂ ਕੁਝ ਖਾਮੋਸ਼ ਰਿਹਾ। ਫੇਰ ਇਕ ਵਾਰ ਭੁਪਿੰਦਰ ਪੁਰੇਵਾਲ ਦੀ ਪੁਸਤਕ 'ਬੰਸਰੀ' ਵਿਚੋਂ 'ਦੀਵਾਰਾਂ' ਕਵਿਤਾ ਪੜ੍ਹੀ। ਉਸ ਵਿਚ ਸਥਾਈ ਸਤਰ ਸੀ 'ਘਰ ਵਿਚ ਮੇਰੇ ਨਾਲ ਬਨਵਾਸ ਚੱਲਦਾ ਹੈ।' ਇਸ ਸਤਰ ਨੇ ਮੇਰੀ ਚੇਤਨਾ ਨੂੰ ਹੁਲਾਇਆ ਸੀ। ਇਸੇ ਸਤਰ ਬਾਰੇ ਮੈਂ ਕਾਫੀ ਦੇਰ ਚਿੰਤਨ ਕਰਦਾ ਰਿਹਾ। ਸੋਚਦਾ ਰਿਹਾ ਕਿ ਇਸ 'ਸੂਤਰ' ਨੂੰ ਪੰਜਾਬੀ ਸਾਹਿਤਕਾਰ ਕਿਉਂ ਨਹੀਂ ਫੜ ਰਹੇ। ਕਿਉਂ ਕਿਸੇ ਆਲੋਚਕ ਦੀ ਨਜ਼ਰ ਇਸ ਉੱਤੇ ਨਹੀਂ ਪੈਂਦੀ। ਹੋਰ ਦੀਆਂ ਹੋਰ ਹੀ ਕਿਉਂ ਕਰੀ ਤੁਰੇ ਜਾਂਦੇ ਹਨ। ਮਨ ਅੰਦਰ ਕੁਝ ਉਥਲ ਪੁਥਲ ਹੋਈ। ਫੇਰ ਕੁਝ ਦੇਰ ਪਈ ਤਾਂ ਇਹ ਵਰਕਾ ਵੀ ਉਥੱਲਿਆ ਜਾ ਚੁੱਕਿਆ ਸੀ। ਹੁਣ ਜਦੋਂ 'ਨ੍ਰਿਪਇੰਦਰ ਰਤਨ' ਦੀ ਸ਼ਾਇਰੀ ਦੀ ਪੁਸਤਕ 'ਤੀਸਰਾ ਬਨਵਾਸ' ਆਈ ਤਾਂ ਮੈਨੂੰ ਉਨ੍ਹਾਂ ਵਰਕਿਆਂ ਨੂੰ ਫੇਰ ਪਰਤ ਕੇ ਵੇਖਣਾ ਪਿਆ। ਇਸ ਪੁਸਤਕ ਨਾਲ ਮੇਰੀ ਜਾਚੇ ਪੰਜਾਬੀ ਸਾਹਿਤ ਵਿਚ ਇਕ ਨਵਾਂ ਚਿੰਤਨ ਜੁੜਦਾ ਹੈ। ਇਹ ਨੁਕਤਾ ਮੂਲੋਂ ਹੀ ਨਵਾਂ ਨਹੀਂ, ਪ੍ਰੰਤੂ ਏਨੀ ਸ਼ਿੱਦਤ ਨਾਲ ਪਹਿਲੀ ਵਾਰ ਪੇਸ਼ ਹੋਇਆ ਹੈ, ਕਿ ਪਾਠਕ/ਚਿੰਤਕ ਆਪਣਾ ਸਾਰਾ ਧਿਆਨ 'ਬਨਵਾਸ ਦੀ ਅਵਸਥਾ' ਤੇ ਕੇਂਦਰਤ ਕਰ ਲਵੇ।

ਇਸ ਪੁਸੱਤਕ ਦੇ ਸਮਰਪਣ ਵਿਚ ਇਸ ਸ਼ਾਇਰੀ ਦੇ ਜਨਮ ਦਾ ਬੀਜ ਪਿਆ ਹੈ। ਨ੍ਰਿਪਇੰਦਰ ਰਤਨ ਵੀ ਇਸ ਗੱਲ ਨੂੰ ਮੰਨਦਾ ਹੈ। ਉਹ ਇਹ ਲਿਖਦਾ ਹੈ, "ਮੇਰਾ ਸਮਰਪਣ ਕੇਵਲ ਸ਼ਬਦਿਕ ਨਹੀਂ। ਉਹ ਮੇਰੀ ਅੰਤਰੀਵ ਹਕੀਕਤ ਹੈ।" ਪਾਠਕ ਨੂੰ ਇਥੋਂ ਹੀ ਸ਼ੁਰੂ ਕਰਨਾ ਚਾਹੀਦਾ ਹੈ। ਤਦੇ ਇਹ ਸਤਰਾਂ ਸਮਝ ਆਉਣਗੀਆਂ—

ਮੇਰਾ 'ਮੈਂ' ਜੋ ਗੁੰਮਿਆ ਹੋਇਆ
ਤੂੰ ਉਸਦਾ ਹੀ ਰੂਪ ਲਿਆ ਹੈ
ਜਾਂ ਮੇਰਾ 'ਮੈਂ' ਮੈਨੂੰ ਦੇ ਦੇ
ਜਾਂ ਕੋਈ ਹਠ-ਯੋਗ ਸਿਖਾ ਦੇ
ਤਾਂ ਹੀ ਜੀਵਨ ਜੀ ਹੋਵੇਗਾ
ਕੀ ਪਤਾ ਨਹੀਂ ਕੀ ਹੋਵੇਗਾ ?

ਇਕ ਗੱਲ ਪ੍ਰਮਿੰਦਰਜੀਤ ਦੀ ਇਨ੍ਹਾਂ ਨਜ਼ਮਾ ਬਾਰੇ ਪਾਠਕਾਂ ਨਾਲ ਸਾਂਝੀ ਕਰਨੀ ਚਾਹੁੰਦਾ ਹਾਂ 'ਇਨ੍ਹਾਂ ਨਜ਼ਮਾ ਵਿਚ ਇਤਿਹਾਸ ਤੇ ਮਿਥਿਹਾਸ ਦਾ ਧੁੰਦਲਕਾ ਹੈ, ਰਿਸ਼ਤਿਆਂ ਦੀ ਧੁੰਦ ਹੈ, ਅਫਸਰਸ਼ਾਹੀ ਦੇ ਹੰਢਾਏ ਅਨੁਭਵ ਦਾ ਸੇਕ ਹੈ। ਸ਼ਾਇਰ ਰਤਨ ਨੇ ਇਨ੍ਹਾਂ ਸਾਰੇ ਵਰਤਾਰਿਆਂ ਨੂੰ ਮਹਿਸੂਸ ਕੀਤਾ ਹੈ ਤੇ ਸ਼ਾਇਰੀ ਦਾ ਦਰਪਣ ਵਿਖਾ ਦਿੱਤਾ ਹੈ। ਇਹ ਨਜ਼ਮਾਂ ਕਿਤੇ ਵੀ ਤੁਹਾਨੂੰ ਉਪਰਾਮ ਨਹੀਂ ਕਰਦੀਆਂ, ਸਗੋਂ ਤੁਹਾਡੀ ਉਪਰਾਮਤਾ ਨੂੰ ਜ਼ਿੰਦਗੀ ਦੀ ਧੁੱਪ ਛਾਂ ਵਿਚ ਤਬਦੀਲ ਕਰ ਦੇਣਗੀਆਂ। ਇਹ ਨਜ਼ਮ ਮਿੱਟੀ ਦੇ ਘੜੇ ਦੇ ਪਾਣੀ ਦੀ ਪਿਆਸ ਵਰਗੀਆਂ ਹਨ। ਕਈ ਥਾਈਂ ਇਨ੍ਹਾਂ ਦੀ ਅਨਘੜਤਾ, ਜੰਗਲੀ ਫੁੱਲ ਵਰਗੀ ਜਾਪਦੀ ਹੈ। ਕਾਵਿਕ ਸੁਹਜ ਦੋਵੇਂ ਥਾਂ ਬਰਕਰਾਰ ਹੈ।'

ਸਿਰਫ ਇਹ ਹੀ ਨਹੀਂ, ਇਹਨਾਂ ਨਜ਼ਮਾਂ ਦੀ ਇਕ ਖਾਸ ਦਾਰਸ਼ਨਿਕ ਪਹੁੰਚ ਵੀ ਹੈ। ਪਾਠਕ/ਚਿੰਤਕ ਨੂੰ ਇਸ ਪਹੁੰਚ ਦਾ ਆਭਾਸ ਹੁੰਦਾ ਹੈ। ਇਹ ਬਹੁਤ ਹੀ ਵਡਭਾਗ ਹੋਵੇਗਾ। ਜੇ ਸਾਡੇ ਚਿੰਤਕ ਇਸ ਚਿੰਤਨ ਨੂੰ ਖੋਲ੍ਹ ਕੇ ਪਾਠਕਾਂ ਦੇ ਰੂ-ਬ-ਰੂ ਕਰਨਗੇ। ਨਜ਼ਮਾਂ ਦੀ ਘੁੰਡੀਆਂ ਤਾਂ ਆਲੋਚਕ ਹੀ ਖੋਲ੍ਹ ਸਕਦੇ ਹਨ।

*—ਦੇਸ ਰਾਜ ਕਾਲੀ*

## ਜੋਤ ਕਾ ਜਾਮਾ

*(ਲੇਖਕ ਪ੍ਰਿੰ. ਅਜੀਤ ਸਿੰਘ ਚੀਮਾ ਪਿੰਡ-ਭੁਸੋਵਾਲ,*
*ਡਾਕਘਰ ਸੁਲਤਾਨਪੁਰ ਲੋਧੀ ਜ਼ਿਲ੍ਹਾ ਕਪੂਰਥਲਾ)*

ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ "ਜੋਤ ਕਾ ਜਾਮਾ" ਪੁਸਤਕ ਪੜ੍ਹਨ ਦਾ ਹੁਕਮ ਹੋਇਆ, ਤਾਂਕਿ ਪੁਸਤਕ ਵਿੱਚ ਕੋਈ ਗਲਤੀ ਨਾ ਰਹਿ ਜਾਵੇ। ਮੈਂ ਬੜੇ ਗਹੁ ਨਾਲ ਇਸ ਪੁਸਤਕ ਦਾ ਅਧਿਐਨ ਕੀਤਾ। ਇਸ ਵਿੱਚ ਸਤਿਗੁਰੂ ਹਰੀ ਸਿੰਘ ਜੀ ਦਾ ਜੀਵਨ ਲਿਖਿਆ ਹੈ। ਅੱਗੇ ਕੋਈ ਬਕਾਇਦਾ ਤੌਰ ਤੇ ਗੁਰੂ ਹਰੀ ਸਿੰਘ ਜੀ ਦੇ ਜੀਵਨ ਤੇ

ਕੋਈ ਪੁਸਤਕ ਨਹੀਂ ਲਿਖੀ ਗਈ। ਸਤਿਜੁਗ ਦੇ ਸਪੈਸ਼ਲ ਅੰਕਾਂ ਤੋਂ ਬਿਨਾਂ ਇਸ ਪਾਸੇ ਕਿਸੇ ਕਲਮ ਨਹੀਂ ਚੁੱਕੀ। ਕੋਈ ਵਿਰਲਾ ਵਾਂਜਾ ਹੀ ਲੇਖ ਲਿਖਾਰੀਆਂ ਲਿਖਿਆ ਸੀ। ਪ੍ਰਿੰਸੀਪਲ ਅਜੀਤ ਸਿੰਘ ਚੀਮਾ ਨੇ ਜੋਤ ਕਾ ਜਾਮਾ ਪੁਸਤਕ ਲਿਖ ਕੇ ਨਾਮਧਾਰੀ ਇਤਿਹਾਸ ਦਾ ਖਲਾਅ ਪੂਰਾ ਕੀਤਾ ਹੈ। ਮੈਂ ਇਸ ਖਰੜੇ ਨੂੰ ਬੜੇ ਗਹੁ ਨਾਲ ਪੜ੍ਹਿਆ ਹੈ ਤੇ ਇਸ ਦੀ ਰੀਪੋਰਟ ਵੀ ਸਤਿਗੁਰੂ ਜਗਜੀਤ ਸਿੰਘ ਨੂੰ ਦਿੱਤੀ ਹੈ। ਸਤਿਗੁਰੂ ਹਰੀ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਾਈ ਸਨ। ਜਦ ਅੰਗਰੇਜ਼ ਸਰਕਾਰ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਸ਼ਾਹੀ ਕੈਦੀ ਬਨਾ ਕੇ ਭੇਜਿਆ ਤਾਂ ਪਿਛੋਂ ਨਾਮਧਾਰੀ ਪੰਥ ਤੇ ਜੋ ਮੁਸੀਬਤਾਂ ਆਈਆਂ ਉਹ ਕਹਿਣ ਕਥਨ ਤੋਂ ਬਾਹਰੀਆਂ ਸਨ। ਕੂਕਿਆਂ ਦੀਆਂ ਜਾਇਦਾਦਾਂ ਜ਼ਬਤ ਕਰ ਲਈਆਂ। ਪਿੰਡਾਂ ਵਿੱਚ ਰਹਿਣਾ ਮੁਸ਼ਕਲ ਹੋ ਗਿਆ। ਦੇਸ਼ ਦੀਆਂ ਕੁਲ ਧਾਰਮਿਕ ਸ਼੍ਰੇਣਿਆਂ ਦੁਸ਼ਮਨ ਬਣ ਗਈਆਂ। ਅੰਗਰੇਜ਼ ਦੀ ਸਖਤੀ ਤੋਂ ਡਰਦੇ ਬਹੁਤ ਲੋਕਾਂ ਨੇ ਕਛਹਿਰੇ ਉਤਾਰ ਦਿੱਤੇ। ਭੈਣੀ ਸਾਹਿਬ ਤੇ ਕਰੜੀ ਪਾਬੰਦੀ ਲੱਗ ਗਈ। ਕਿਸੇ ਨੂੰ ਭੈਣੀ ਸਾਹਿਬ ਵਿੱਚ ਆਉਣ ਦੀ ਆਗਿਆ ਨਹੀਂ ਸੀ। ਉਸ ਕਰੜੇ ਸਮੇਂ ਪੰਥ ਦੀ ਬਾਂਹ ਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਦੇ ਹੁਕਮ ਨਾਲ ਫੜੀ। ਬੁੱਧ ਸਿੰਘ ਤੋਂ ਹਰੀ ਸਿੰਘ ਨਾਮ ਵੀ ਚੀਨੀ ਵਾਲੇ ਪਾਤਸ਼ਾਹ ਰਖਿਆ ਤੇ ਵਰ ਦਿੱਤਾ ਕਿ ਬੁੱਧ ਸਿੰਘ ਸੰਗਤ ਨੂੰ ਹਰਿਆ ਰਖਣਗੇ। ਗੁਰੂ ਜੀ ਨੂੰ ਨਾਮਧਾਰੀ ਉਜੜੀ ਗੁਲਜ਼ਾਰ ਤੇ ਖੇੜਾ ਲਿਆਉਣ ਲਈ ਅਤੀ ਕਠਨਾਈਆਂ ਪੇਸ਼ ਆਈਆਂ ਜੋ ਇਸ ਪ੍ਰਕਾਰ ਸਨ –

(੧) ਆਪਣੇ ਭਰਾਵਾਂ ਸਿੰਘ ਸਭੀਆਂ ਦੀ ਮੁਖਾਲਫਤ ਤੇ ਨਿੱਤ ਦੇ ਲੜਾਈ ਝਗੜੇ।

(੨) ਪੁਰਾਣੇ ਸੰਤਾਂ ਵਲੋਂ ਮੁਖਾਲਫਤ, ਕਈ ਸੁੱਧ ਸਿੰਘ ਵਰਗੇ ਆਪ ਗੁਰੂ ਬਣ ਬੈਠੇ ਉਨ੍ਹਾਂ ਦੀ ਸਤਿਆ ਖਿੱਚਣੀ ਪਈ।

(੩) ਅੰਗਰੇਜ਼ ਦੇ ਕੂਕਿਆਂ ਤੇ ਜ਼ੁਲਮ। ਭੈਣੀ ਸਾਹਿਬ ਨੂੰ ਪਾਣੀ ਹਾਂਡੇ ਪੁਟਿਆ ਗਿਆ। ਭੈਣੀ ਸਾਹਿਬ ਗੁਰਦਵਾਰੇ ਦੇ ਗੇਟ ਅੱਗੇ ਪੁਲੀਸ ਦੀ ਚੌਂਕੀ ਪਾਈ ਗਈ।

(੪) **ਆਰਥਿਕ ਦਸ਼ਾ**– ਆਰਥਕ ਦਸ਼ਾ ਕਮਜ਼ੋਰ ਹੋ ਗਈ ਬੜੇ ਯਤਨਾਂ ਨਾਲ ਲੰਗਰ ਨੂੰ ਜਾਰੀ ਰਖਿਆ।

(੫) ਨਵੇ ਸਿਰ ਪੰਥ ਨੂੰ ਜਥੇਬੰਦ ਕੀਤਾ ਤੇ ਨਾਮਧਾਰੀ ਪ੍ਰਚਾਰ ਨਵੇਂ ਸ਼ੁਰੂ ਕੀਤਾ ਗਿਆ। ਗੁਰੂ ਜੀ ਅਤੀ ਘਾਲਣਾ ਸਦਕਾ ਨਾਮਧਾਰੀ ਪੰਥ ਤੇ ਫਿਰ ਤਾਜ਼ਗੀ ਆਈ। ਜਥੇਦਾਰ ਮਹੰਤ ਤੇ ਸੂਬੇ ਥਾਪੇ ਗਏ। ਆਪ ਜੀ ਨੇ ਦੌਰੇ ਆਰੰਭ ਕੀਤੇ। ਪਿੰਡ ਪਿੰਡ ਜਾ ਕੇ ਸਿੱਖੀ ਪ੍ਰਚਾਰ ਕੀਤਾ। ਸਿੱਖੀ ਦਾ ਬਾਗ ਫਿਰ ਹਰਿਆਵਲ ਤੇ ਨਵੇਂ ਸਿਰੇ ਬਹਾਰ ਆਈ। ਸਤਿਗੁਰੂ ਹਰੀ ਸਿੰਘ ਦੇ ਸਮੇਂ ਕਈ ਸਿੱਖ ਆਗਿਆ ਲੈ ਕੇ ਸਤਿਗੁਰੂ ਰਾਮ ਸਿੰਘ ਜੀ ਦੀ ਭਾਲ ਵਿੱਚ ਰੰਗੂਨ ਗਏ ਤੇ ਕਈ ਹੁਕਮ ਨਾਮੇ ਸਤਿ ਗੁਰੂ ਜੀ ਤੋਂ ਲੈ ਕੇ ਆਏ।

**ਨਵੀਂ ਉਸਾਰੀ** – ਭੈਣੀ ਸਾਹਿਬ ਵਿਚ ਕਈ ਨਵੀਆਂ ਇਮਾਰਤਾਂ ਉਸਾਰੀਆਂ। ਰਾਮਸਰ ਸਰੋਵਰ ਦਾ ਮੁਕਦਮਾ ਜਿੱਤਿਆ ਤੇ ਘਮੁੰਡੇ ਕਿਆਂ ਨੂੰ ਹਾਰ ਦਾ ਮੂੰਹ ਦੇਖਣਾ ਪਿਆ। ਕੀਰਤਨ ਦੀ ਪਰੰਪਰਾ ਨੂੰ ਨਵੇਂ ਸਿਰੇ ਚਾਲੂ ਕੀਤਾ। ਗੁਰੂ ਜੀ ਸਮੇਂ ਰਾਗੀਆਂ ਦੀਆਂ ਕਈ ਜੋੜੀਆਂ ਤਿਆਰ ਹੋ ਗਈਆਂ। ਸੰਤ ਭਗਤ ਸਿੰਘ ਜੀ ਨੂੰ ਐਸਾ ਵਰ ਦਿੱਤਾ ਕਿ ਉਨ੍ਹਾਂ ਦੇ ਅੱਗੇ ਪ੍ਰਚਾਰਕ ਖਲੋ ਨਹੀਂ ਸੀ ਸਕਦਾ। ਸਤਿਗੁਰਾਂ ਦੇ ਘਰੋਂ ਮਾਤਾ ਜੀ ਝੜਾਈ ਕਰ ਗਏ ਤੇ ਮਾਤਾ ਜੀਵਨ ਕੌਰ ਨਾਲ ਸ਼ਾਦੀ ਕੀਤੀ। ਮਾਤਾ ਜੀ ਦੀ ਕੁੱਖੋਂ ਸਤਿਗੁਰੂ ਪ੍ਰਤਾਪ ਸਿੰਘ ਜੀ, ਮਹਾਰਾਜ ਨਿਹਾਲ ਸਿੰਘ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਅਵਤਾਰ ਧਾਰਿਆ। ਸਾਧ ਸੰਗਤ ਨੂੰ ਬੇਨਤੀ ਹੈ ਕਿ ਆਪ ਨੂੰ ਇਸ ਪੁਸਤਕ ਚੋਂ ਢੇਰ ਸਾਰਾ ਮਸਾਲਾ ਮਿਲੇਗਾ। ਗੁਰੂ ਜੀ ਦਾ ਦੁੱਖਾਂ ਭਰਿਆ ਜੀਵਨ ਆਪ ਪੜ੍ਹੋਗੇ ਕਿ ਕਿਵੇਂ ਉਨ੍ਹਾਂ ਅੰਗਰੇਜ਼ ਦੇ ਕਸ਼ਟ ਝੱਲੇ। ਕਾਲ ਸਮੇਂ ਗਰੀਬਾਂ ਨੂੰ ਭੋਜਨ ਛਕਾ ਕੇ ਬੜਾ ਵੱਡਾ ਪੁੰਨ ਖੱਟਿਆ। ਮੈਂ ਇਹ ਕਾਮਨਾ ਕਰਦਾ ਹਾਂ ਕਿ ਸਾਰਾ ਪੰਥ ਇਸ ਪੁਸਤਕ ਨੂੰ ਪੜ੍ਹ ਕੇ ਲਾਭ ਉਠਾਏ ਤੇ ਸਤਿ ਗੁਰੂ ਜੀ ਦੀਆਂ ਖੁਸ਼ੀਆਂ ਹਾਸਲ ਕਰੇ।

*(ਪੰਡਤ) ਗੁਪਾਲ ਸਿੰਘ*
*ਸ੍ਰੀ ਭੈਣੀ ਸਾਹਿਬ*

# ਸਤਿਗੁਰ ਪੁਰਖ ਅਗੰਮ ਹੈ...

—ਡਾ. ਲਖਵੀਰ ਸਿੰਘ

ਸੱਚੇ ਪ੍ਰੇਮੀਆਂ ਪ੍ਰਮਾਤਮਾ ਨੂੰ ਮੰਨਣ ਵਾਲਿਆਂ ਦੀ ਕਥਾ ਨਿਰਾਲੀ ਹੁੰਦੀ ਹੈ। ਪਿਆਰ ਹੋਵੇ ਤਾਂ ਉਸੇ ਤਰ੍ਹਾਂ ਦਾ। ਮੈਂ ਭੈਣੀ ਸਾਹਿਬ ਗਿਆ ਜੋ ਨਾਮਧਾਰੀਆਂ ਦਾ ਧਾਰਮਿਕ ਸਥਾਨ ਹੈ। ਮੈਂ ਵੇਖਿਆ ਉਥੇ ਇਕ ਕਿਲੋਮੀਟਰ ਦੇ ਲਗਭਗ ਲੰਬੀ ਲਾਈਨ ਲੱਗੀ ਹੋਈ ਸੀ। ਹਰ ਆਦਮੀ ਚਿੱਟੇ ਬਸਤਰ, ਰੇਬ ਪਜਾਮਾ, ਕਲੀਆਂ ਵਾਲਾ ਕੁੜਤਾ, ਦੁੱਧ ਚਿੱਟੀ ਗੋਲ ਦਸਤਾਰ। ਲੰਬੇ ਲੰਬੇ ਚਿੱਟੇ, ਕਾਲੇ ਦਾਹੜੇ, ਹੱਥਾਂ ਵਿੱਚ ਚਿੱਟੀ ਉੱਨ ਦੀ ਮਾਲਾ, ਬੁੱਲ ਥੋੜ-ਥੋੜੇ ਹਿਲਦੇ, ਬਸ ਇਕ ਚੁਪ ਦੀ ਗੜੂੰਦ ਵਿਚ ਮਸਤ ਜਿਵੇਂ ਰਸਨਾ ਵਿਚੋਂ ਆਪਣੇ ਪ੍ਰਭੂ ਪ੍ਰਮੇਸ਼ਵਰ ਦਾ ਜਾਪ ਕਰਦੇ ਹੋਣ ਤੇ ਉਹ ਉਸ ਸਤਿਗੁਰੂ ਜੀ ਜਾ ਰਹੀ ਸੀ ਜੋ ਸਤਿਗੁਰੂ ਜੀ ਨੂੰ ਨੇੜਿਉਂ ਨਮਸਕਾਰ ਕਰਕੇ ਆਪਣੇ ਧੰਨ ਭਾਗ ਸਮਝਦੇ ਸਨ। ਸਤਿਗੁਰੂ ਜੀ ਪਾਲਕੀ ਵਿਚ ਇਕ ਉਚੇ ਸਿੰਘਾਸਣ ਤੇ ਸਸ਼ੋਭਤ ਸਨ। ਖੂਬ ਚਿੱਟਾ ਸਿੰਘਾਸਣ ਅਤੇ ਉਹਨਾਂ ਉਪਰੋਂ ਚੌਰ ਹੋ ਰਿਹਾ ਸੀ, ਉਹਨਾਂ ਦੇ ਆਸੇ ਪਾਸੇ ਸੇਵਕ ਅਤੇ ਉਹਨਾਂ ਦੇ ਬਰਾਬਰ ਇਕ ਪਾਸੇ ਤਾਨਪੁਰੇ, ਤਾਊਸ, ਦਿਲਰੁਬੇ, ਜੋੜੀ (ਤਬਲਾ) ਅਤੇ ਸਿਤਾਰਾਂ ਤੇ ਮਸਤ ਕਲਾਸੀਕਲ ਸੰਗੀਤ ਨਾਲ ਗੁਰਬਾਣੀ ਗਾਈ ਜਾ ਰਹੀ ਸੀ। ਗੁਰਬਾਣੀ ਗਾਈ ਨਹੀਂ ਸਮਝੋ ਜੀਵੀ ਜਾ ਰਹੀ ਸੀ। ਪਾਤਸ਼ਾਹ ਜੀ ਦਾ ਚਿਹਰਾ ਇੰਨਾ ਪ੍ਰਭਾਵਸ਼ਾਲੀ ਹੈ ਜਿਵੇਂ ਸੈਕੜੇ ਸੂਰਜਾਂ ਦਾ ਝਮਕਾਰਾ ਹੋਵੇ। ਉਹਨਾਂ ਦੇ ਹਸਤਕਮਲਾਂ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਨਿਰਮਲ ਸਿੰਘ ਰਾਮਪੁਰਾ ਫੂਲ ਅਤੇ ਤਰਨਜੀਤ ਕੌਰ ਲੁਧਿਆਣਾ ਤੇ ਬਖਸ਼ਿਸ਼ਾਂ ਕਰਦੇ ਹੋਏ

ਫੋਟੋ ਜਗਜੀਤ ਸਿੰਘ 'ਕੁਹਾੜਾ'

ਦੇ ਦਰਸ਼ਨ ਕਰਨ ਵਾਲੀ ਲਾਈਨ ਵਿਚ ਲੱਗੇ ਹੋਏ ਸਨ। ਜੋ ਅੰਤਰਜਾਮੀ, ਪੁਰਖ ਵਿਧਾਤਾ ਹੈ, ਜਾਣੋ ਪ੍ਰਮਾਤਮਾ ਖੁਦ ਧਰਤੀ ਤੇ ਉਤਰ ਆਇਆ ਹੋਵੇ। ਮਿਠ ਬੋਲੜੇ, ਸ਼ਾਂਤ ਸੁਭਾਅ, ਮਹਾਨ ਸਮਾਜ ਸੁਧਾਰਕ, ਪੱਛਮੀ ਸੱਭਿਅਤਾ ਤੋਂ ਮੁਕਤ, ਬੱਚਿਆਂ ਦੇ ਬਚਪਨ ਤੋਂ ਲੈ ਕੇ ਜਵਾਨਾਂ ਦੀਆਂ ਖੇਡਾਂ, ਪੜ੍ਹਾਈ, ਖੇਤੀ ਬਾੜੀ ਦੀਆਂ ਖੋਜਾਂ ਲਈ ਯੂਨੀਵਰਸਿਟੀਆਂ ਦੇ ਸੰਸਥਾਪਕ ਅਤੇ ਗਰੀਬ ਮਰੀਜ਼ਾਂ ਲਈ ਸੁਵਿਧਾ ਉਪਲਬਧ ਅਪੋਲੋ ਹਸਪਤਾਲ ਦੇ ਸਿਰਜਣਹਾਰੇ, ਦਾਤੇ ਸਮਾਜਿਕ ਵਿਆਹ ਮੁਕਾਬਲੇ ਸਿਰਫ ਸਵਾ ਰੁਪਏ ਵਿਚ ਵਿਆਹ ਕਰਨ ਵਾਲੇ, ਇਹੋ ਜਿਹੇ ਮਹਿਬੂਬ ਦੇ ਦਰਸ਼ਨਾਂ ਲਈ ਇਕ ਲੰਬੀ ਲਾਈਨ ਵਿਚ ਚਿੱਟੀ ਉੱਨ ਦੀ ਮਾਲਾ ਸੀ, ਸੰਗਤ ਉਹਨਾਂ ਨੂੰ ਲਾਈਨਵਾਰ ਅਨੁਸ਼ਾਸਨਮਈ ਢੰਗ ਨਾਲ ਨਮਸਕਾਰ ਕਰ ਰਹੀ ਸੀ। ਇਸੇ ਤਰ੍ਹਾਂ ਹੀ ਇਕ ਪਾਸੇ ਬੀਬੀਆਂ ਦੀ ਲਾਈਨ ਸੀ ਜਿਨ੍ਹਾਂ ਦੁੱਧ ਚਿੱਟੇ ਬਸਤਰ ਪਹਿਨੇ ਹੋਏ ਸਨ। ਸਾਰੇ ਸ਼ਾਂਤ ਸਿਮਰਨ ਦੀ ਚੁਪ ਵਿਚ ਗੜੂੰਦ ਸਵਰਗ ਦਾ ਭੁਲੇਖਾ ਪਾ ਰਹੇ ਸਨ। ਸਾਰੀ ਸੰਗਤ ਹੀ ਸਤਿਗੁਰੂ ਜੀ ਦੇ ਸਿੰਘਾਸਣ ਦੇ ਸਾਹਮ[illegible]ੜੇ ਵੱਡੇ ਪੰਡਾਲ ਵਿਚ ਬੈਠੀ ਸੀ ਅਤੇ ਬੈਠਦੀ ਜਾ ਰਹੀ [illegible] ਜਿਸ ਕਿਸੇ ਵੱਲ ਸਤਿਗੁਰੂ ਜੀ ਨਜ਼ਰ ਚੁੱਕ ਕੇ ਵੇਖ ਲੈਂ[illegible] ਮਸਤ ਹੋ ਜਾਂਦਾ ਸੀ। ਉਹ ਇਹ ਸਮਝਦਾ ਸੀ ਉਹ ਭਾ[illegible] ਵਾਲਾ ਹੈ। ਜਿਸ ਕਿਸੇ ਨਾਲ ਸਤਿਗੁਰੂ ਜੀ ਬਚਨ

ਕਰਦੇ, ਉਸਨੂੰ ਤਾਂ ਪਿਛਲੇ ਜਨਮਾਂ ਦਾ ਮਿਲਿਆ ਫਲ ਸਮਝਿਆ ਜਾਂਦਾ ਕਿ ਕਿੰਨੀ ਕਿਸਮਤ ਵਾਲਾ ਹੈ ਜਿਸ ਨਾਲ ਸਤਿਗੁਰੂ ਜੀ ਬਚਨ ਕਰ ਰਹੇ ਹਨ। ਜੋ ਸਭ ਕੁਝ ਹੋ ਰਿਹਾ ਸੀ ਬਸ ਸਤਿਗੁਰੂ ਜੀ ਦੇ ਅੰਮ੍ਰਿਤਮਈ ਨੈਣਾਂ ਦਾ ਰਸ ਪੀਣ ਲਈ ਹੋ ਰਿਹਾ ਸੀ। ਸਾਰੀ ਸੰਗਤ ਇਹੋ ਸੋਚ ਨਾਲ ਇਥੇ ਪਹੁੰਚੀ ਸੀ ਜਿਵੇਂ ਆਪਣੇ ਮਹਿਬੂਬ ਸਤਿਗੁਰੂ ਨੂੰ ਕਹਿ ਰਹੀ ਹੋਵੇ—

ਤੇਰੇ ਨੈਣ ਕਟੋਰੇ ਅੰਮ੍ਰਿਤ ਦੇ,
ਇਕ ਘੁਟ ਸਾਨੂੰ ਵੀ ਪਿਆਦੇ...।

ਮੈਨੂੰ ਇਕ ਵਾਰ ਇਕ ਨਾਮਧਾਰੀ ਸਿੱਖ ਨੇ ਸਤਿਗੁਰੂ ਜੀ ਦੇ ਅੰਮ੍ਰਿਤਮਈ ਨੈਣਾਂ ਬਾਰੇ ਦੱਸਿਆ ਕਿ ਮੈਂ ਪਿਛਲੀ ਵੇਰ ਅੱਸੂ ਦੇ ਮੇਲੇ ਤੇ ਜਪ ਪ੍ਰਯੋਗ ਵਿਚ ੧੫ ਦਿਨ ਲਾਉਣ ਲਈ ਆਇਆ ਸਾਂ। ਪਹਿਲੇ ਦਿਨ ਹੀ ਜਦ ਮੈਂ ਸਤਿਗੁਰੂ ਜੀ ਨੂੰ ਮੱਥਾ ਟੇਕਣ ਗਿਆ ਤਾਂ ਸਤਿਗੁਰੂ ਜੀ ਨੇ ਹੱਸਦਿਆਂ ਅੰਮ੍ਰਿਤਮਈ ਨੈਣਾਂ ਨਾਲ ਮੇਰੇ ਵੱਲ ਵੇਖਿਆ ਤਾਂ ਮੇਰੇ ਸਰੀਰ ਵਿਚੋਂ ਛਨਾਟੇ ਨਿਕਲਣੇ ਸ਼ੁਰੂ ਹੋ ਗਏ, ਮੇਰੀ ਖੁਸ਼ੀ ਦੀ ਕੋਈ ਹੱਦ ਨਾ ਰਹੀ, ਮੈਂ ਆਪਣੇ ਧੰਨਭਾਗ ਸਮਝੇ। ਮੈਂ ਹਰ ਰੋਜ਼ ਸਤਿਗੁਰੂ ਜੀ ਦੇ ਦਰਸ਼ਨ ਕਰਦਾ ਸਿਮਰਨ ਕਰਦਾ, ਇਸ ਤਰ੍ਹਾਂ ਮੇਰੇ ਪੰਦਰਾਂ ਦਿਨ ਪੂਰੇ ਹੋ ਗਏ। ਪਰ ਮੈਂ ਪਹਿਲੇ ਦਿਨ ਵਰਗੇ ਸਤਿਗੁਰੂ ਦਰਸ਼ਨ ਦਾ ਪਿਆਸਾ ਹੋ ਗਿਆ। ਮੈਨੂੰ ਸਤਿਗੁਰੂ ਜੀ ਦੇ ਹਸਦਿਆਂ ਦੇ ਉਸੇ ਦ੍ਰਿਸ਼ ਦੀ ਤੜਪਨਾ ਲੱਗ ਗਈ। ਮੇਰੇ ੧੫ ਦਿਨ ਪੂਰੇ ਹੋਣ ਨਾਲ ਘਰ ਵਾਪਸ ਆਉਣ ਨੂੰ ਦਿਲ ਨਾ ਕੀਤਾ ਅਤੇ ਮਨ ਵਿਚ ਪ੍ਰਣ ਕਰ ਲਿਆ ਕਿ ਉਦੋਂ ਤੱਕ ਘਰ ਵਾਪਸ ਨਹੀਂ ਜਾਵਾਂਗਾ ਜਦੋਂ ਤੱਕ ਫਿਰ ਸਤਿਗੁਰੂ ਜੀ ਨੈਣਾਂ ਦੇ ਕਟੋਰਿਆਂ ਦਾ ਅੰਮ੍ਰਿਤ ਨਹੀਂ ਪਿਆਉਣਗੇ। ਉਹਨਾਂ ਦੱਸਿਆ ਕਿ ਮੈਨੂੰ ਘਰੋਂ ਫੋਨ ਵੀ ਆਇਆ ਪਰ ਮੈਂ ਕੋਈ ਪ੍ਰਵਾਹ ਨਾ ਕੀਤੀ। ਫਿਰ ਉਹ ਦਿਨ ਆ ਗਿਆ ਜਿਸਦੀ ਮੈਂ ਉਡੀਕ ਵਿਚ ਸਾਂ। ਫਿਰ ਹਫਤੇ ਬਾਅਦ ਉਸ ਮਹਿਬੂਬ ਸਤਿਗੁਰੂ ਨੇ ਮੇਰੇ ਨਮਸਕਾਰ ਕਰਦੇ ਵੱਲ ਨਜ਼ਰ ਮਾਰੀ, ਸ਼ਾਂਤ ਸੁਭਾਅ ਨਾਲ ਹੱਸੇ ਅਤੇ ਸਿਰ ਹਿਲਾ ਕੇ ਜਿਵੇਂ ਮੇਰੇ ਮਨ ਦੀ ਬੁਝ ਲਈ, ਮੈਂ ਮਸਤ ਹੋ ਗਿਆ। ਮੇਰੀਆਂ ਅੱਖਾਂ ਵਿਚੋਂ ਪਿਆਰ ਦੇ ਅੱਥਰੂ ਸਿਮ ਪਏ ਮੈਂ ਸਮਝ ਗਿਆ ਸਾਂ ਕਿ ਅੱਜ ਮੈਨੂੰ ਸਤਿਗੁਰੂ ਜੀ ਦੀਆਂ ਖੁਸ਼ੀਆਂ ਮਿਲ ਗਈਆਂ। ਮੇਰਾ ਆਉਣ ਸਫਲ ਹੋ ਗਿਆ ਸੀ।

ਇਸੇ ਤਰ੍ਹਾਂ ਬਸ ਹੁਣ ਹੀ ੨੪-੧੧-੨੦੦੦ ਨੂੰ ਸਤਿਗੁਰੂ ਜੀ ਨੇ ਸਾਡੇ ਪਰਿਵਾਰ ਨੂੰ ਖੁਸ਼ੀਆਂ ਦੇ ਢੇਰ ਬਖਸ਼ਿਸ਼ ਕੀਤੇ। ਮੇਰੇ ਪਿਤਾ ਹਰਦੇਵ ਸਿੰਘ ਜੀ ਅਤੇ ਭਰਾ ਨਿਰਮਲ ਸਿੰਘ ਭੈਣੀ ਸਾਹਿਬ ਗਏ ਹੋਏ ਸਨ। ੨੩-੧੧-੨੦੦੦ ਸ਼ਾਮ ਨੂੰ ਭੈਣੀ ਸਾਹਿਬ ਤੋਂ ਫੋਨ ਆਇਆ ਕਿ ਸਵੇਰੇ ਨਿਰਮਲ ਸਿੰਘ ਦੇ ਅਨੰਦ ਕਾਰਜ ਹਨ, ਤੁਸੀਂ ਪਹੁੰਚ ਜਾਇਓ। ਮੈਂ ਪਾਪਾ ਨੂੰ ਪੁੱਛਿਆ ਕਿ ਲੜਕੀ ਵੇਖ ਲਈ ਹੈ ਤੇ ਉਹਨਾਂ ਕਿਹਾ "ਨਹੀਂ।" ਮੇਰੇ ਮਨ ਵਿਚ ਕਈ ਕਿੰਤੂ ਪ੍ਰੰਤੂ ਆਏ ਤੇ ਮੈਂ ਪਾਪਾ ਨੂੰ ਕਹਿ ਦਿੱਤਾ ਕਿ ਜਲਦੀ ਨਾ ਕਰੋ। ਮੈਂ ਸ੍ਰੀ ਗੁਰਮੁਖ ਸਿੰਘ "ਰਹਿਬਰ" ਜੋ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਹਨ ਨੂੰ ਰਾਤ ੯ ਵਜੇ ਫੋਨ ਕੀਤਾ। ਉਹਨਾਂ ਪਰਮ ਪੂਜਯ ਪਾਤਸ਼ਾਹ ਜੀ ਨਾਲ ਫੋਨ ਤੇ ਗੱਲ ਕੀਤੀ ਅਤੇ ਪਾਤਸ਼ਾਹ ਜੀ ਨੇ ਕਿਹਾ "ਲੜਕੀ ਮੈਂ ਵੇਖੀ ਹੋਈ ਐ ਮੈਨੂੰ ਪਸੰਦ ਹੈ" ਫਿਰ ਨਿਰਮਲ ਸਿੰਘ ਦਾ ਘਰ ਫੋਨ ਆਇਆ ਤਾਂ ਉਸਨੇ ਕਿਹਾ "ਵੀਰ ਜੀ ਮੈਨੂੰ ਸਤਿਗੁਰੂ ਜੀ ਨੇ ਬਹੁਤ ਖੁਸ਼ੀਆਂ ਬਖਸ਼ੀਆਂ ਹਨ, ਪਾਤਸ਼ਾਹ ਜੀ ਨੇ ਕਹਿ ਦਿੱਤਾ ਹੈ ਕਿ ਲੜਕੀ ਮੈਨੂੰ ਪਸੰਦ ਹੈ। ਜੋ ਪਾਤਸ਼ਾਹ ਨੂੰ ਪਸੰਦ ਹੈ, ਸਾਨੂੰ ਉਹ ਮਿਲ ਰਿਹਾ ਹੈ, ਇਸ ਤੋਂ ਉਪਰ ਕੀ ਹੋ ਸਕਦਾ ਹੈ।" ਮੇਰੀ ਖੁਸ਼ੀ ਦੀ ਹੱਦ ਨਾ ਰਹੀ। ਮੈਂ ਰਾਤੀਂ ੨ ਵਜੇ ਕਾਰ ਲੈ ਕੇ ਚੱਲਿਆ ੫ ਵਜੇ ਨੂੰ ਭੈਣੀ ਸਾਹਿਬ ਪਹੁੰਚ ਗਿਆ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਨੰਦ ਕਾਰਜ ਹੋ ਗਏ। ਪਾਤਸ਼ਾਹ ਹੁਕਮ ਕੀਤਾ ਦੋਵੇਂ ਪਰਿਵਾਰ ੭.੩੦ ਵਜੇ ਕੋਠੀ ਵਿਚ ਆਇਓ। ਅਸੀਂ ੭.੩੦ ਵਜੇ ਪਾਤਸ਼ਾਹ ਜੀ ਦੀ ਕੋਠੀ ਵਿਚ ਪਹੁੰਚ ਗਏ। ਪਾਤਸ਼ਾਹ ਜੀ ਸਾਰਿਆਂ ਨੂੰ ਖੁਸ਼ੀਆਂ ਬਖਸ਼ਿਸ਼ ਕੀਤੀਆਂ। ਜਦ ਮੈਂ ਆਪਣਾ ਸਿਰ ਪਾਤਸ਼ਾਹ ਜੀ ਦੇ ਚਰਨਾਂ ਉਪਰ ਟਿਕਾਇਆ ਤਾਂ ਸਤਿਗੁਰੂ ਜੀ ਗੁਰਬਾਣੀ ਦੀ ਉਹ ਤੁਕ ਪੂਰੀ ਕੀਤੀ—

ਹਉ ਗੋਸਾਈ ਦਾ ਪਹਿਲਵਾਨੜਾ॥
ਮੈ ਗੁਰ ਮਿਲਿ ਉਚ ਦੁਮਾਲੜਾ॥

ਭਾਵ ਪਾਤਸ਼ਾਹ ਜੀ ਮੈਨੂੰ ਦੋ ਵਾਰ ਥਾਪੜਾ ਦਿੱਤਾ ਅਤੇ ਇਸੇ ਤਰ੍ਹਾਂ ਹੀ ਨਿਰਮਲ ਸਿੰਘ ਨੂੰ ਥਾਪੜਾ ਦਿੱਤਾ। ਸਾਰੇ ਪਰਿਵਾਰ ਨਾਲ ਹਸਦਿਆਂ ਬਚਨ ਕੀਤੇ। ਤਰਨਜੀਤ ਕੌਰ (ਪਤਨੀ ਨਿਰਮਲ ਸਿੰਘ) ਨਾਲ ਪਾਤਸ਼ਾਹ ਬਹੁਤ ਪ੍ਰੇਮ ਕਰਦੇ ਹਨ। ਤਰਨਜੀਤ ਨੇ ਕਿਹਾ ਪਾਤਸ਼ਾਹ ਜੀ ਜਦ ਰਾਮਪੁਰਾ ਫੂਲ ਵਿਚੋਂ ਲੰਘੋਂ ਤਾਂ ਘਰ ਚਰਨ ਪਾ ਕੇ ਜਾਇਆ ਕਰਿਓ। ਪਾਤਸ਼ਾਹ ਹੁਕਮ ਕੀਤਾ "ਤੁਸੀਂ ਕਿੰਨੇ ਘੰਟੇ ਵਿਚ ਘਰ ਪਹੁੰਚ ਜਾਵੋਗੇ" ਤਾਂ ਮੈਂ ਕਿਹਾ, "ਪਾਤਸ਼ਾਹ ਜੀ ਢਾਈ ਕੁ ਘੰਟੇ ਦਾ ਰਸਤਾ ਹੈ।" ਤਾਂ ਪਾਤਸ਼ਾਹ ਜੀ ਬਖਸ਼ਿਸ਼ਾਂ ਕਰਦਿਆਂ ਆਖਿਆ, "ਮੈਂ ਅੱਜ ਹੀ ਆਵਾਂਗਾ।" ਅਸੀਂ ਫਟਾ ਫਟ ਘਰ ਪਹੁੰਚੇ ਤਾਂ ਦੋ ਘੰਟੇ ਬਾਅਦ ਪਾਤਸਾਹ ਜੀ ਇਕ ਝੁੱਗੀ ਨੂੰ ਪਵਿੱਤਰ ਕਰਨ ਲਈ ਇਕ ਖੁਸ਼ੀਆਂ ਤੋਂ ਅਨਜਾਣੇ ਪਰਿਵਾਰ ਨੂੰ ਘਰ ਆ ਖੁਸ਼ੀਆਂ ਦੇ ਭੰਡਾਰ ਖੋਲਣ ਲੱਗ ਪਏ। ਪਾਤਸ਼ਾਹ ਜੀ ਮੈਨੂੰ ਫਿਰ ਮਾਲਾ ਨਾਲ ਥਾਪੜੇ ਦੀ ਬਸ਼ਸ਼ਿਸ ਕੀਤੀ। ਸਾਰਿਆਂ ਮੱਥਾ ਟੇਕਿਆ। ਪਾਤਸ਼ਾਹ ਜੀ ਨੇ ਤਰਨਜੀਤ ਅਤੇ ਨਿਰਮਲ ਨੂੰ ਆਪਣੇ ਕੋਲ ਬਿਠਾ ਕੇ ਫੋਟੋ ਖਿਚਵਾਈ ਅਤੇ ਜਾਣ ਵੇਲੇ ਨਿਰਮਲ ਸਿੰਘ ਨੂੰ ਖੁਸ਼ੀਆਂ ਦੇ ਜੋ ਭੰਡਾਰ ਬਖਸ਼ੇ ਉਹ ਅਨੰਤ ਸਨ। ਪਾਤਸ਼ਾਹ ਜੀ ਨੇ ਨਿਰਮਲ ਸਿੰਘ ਦੇ ਲੱਕ ਦੁਆਲੇ ਆਪਣਾ ਪਵਿੱਤਰ ਹਸਤ ਕੰਵਲ ਪਾਇਆ ਅਤੇ ਉਸਨੂੰ ਆਪਣੇ ਪਰਮ ਪਵਿੱਤਰ ਸਰੀਰ ਨਾਲ ਘੁੱਟ ਕੇ ਪਿਆਰ ਦਿੱਤਾ। ਅਸੀਂ ਸਾਰਾ ਪਰਿਵਾਰ ਸਤਿਗੁਰੂ ਜੀ ਦੀਆਂ ਬਖਸ਼ਿਸ਼ਾਂ ਨਾਲ ਮਸਤ ਹੋ ਗਏ। ਚੁਫੇਰੇ ਖੁਸ਼ੀਆਂ ਦੀ ਲਹਿਰ ਦੌੜ ਗਈ ਤੇ ਪਾਤਸ਼ਾਹ ਜੀ ਫਿਰ ਫੋਨ ਕਰਨ ਦਾ ਵਾਅਦਾ ਕਰਕੇ ਗੱਡੀ ਵਿਚ ਸਵਾਰ ਹੋ ਗਏ।

*੨/੯੭ ਮਹਿਰਾਜ ਬਸਤੀ*
*ਰਾਮਪੁਰਾ ਫੂਲ (ਬਠਿੰਡਾ)-੧੫੧੧੦੩*

## ਦਸਮ ਗ੍ਰੰਥ ਦੇ ਟੀਕਾਕਾਰ ਗਿਆਨੀ ਈਸ਼ਰ ਸਿੰਘ ਰਾਮਗੜ੍ਹੀਆ ਦਾ ਸਨਮਾਨ

ਕਰੀਬ ੧੭ ਧਾਰਮਿਕ ਤੇ ਸੁਧਾਰਵਾਦੀ ਪੁਸਤਕਾਂ ਦੇ ਲੇਖਕ, ਜ਼ਿਲ੍ਹਾ ਲਿਖਾਰੀ ਸਭਾ (ਰਜਿ.) ਰੂਪਨਗਰ ਦੇ ਸੀਨੀਅਰ ਮੈਂਬਰ ਗਿਆਨੀ ਈਸ਼ਰ ਸਿੰਘ ਰਾਮਗੜ੍ਹੀਆ ਐਸ ਵੇਲੇ ਕਰੀਬ ੧੦੦ ਸਾਲ ਦੀ ਉਮਰ ਦੇ ਹਨ। ਗਿਆਨੀ ਜੀ ਨੇ ਪਿਛਲੇ ੧੦ ਸਾਲਾਂ ਦੀ ਕਠਿਨ ਮਿਹਨਤ ਉਪ੍ਰੰਤ ਸ੍ਰੀ ਦਸਮ ਗ੍ਰੰਥ ਦਾ ੫ ਜਿਲਦਾਂ ਵਿਚ ਟੀਕਾ ਮੁਕੰਮਲ ਕਰ ਲਿਆ ਹੈ ਅਤੇ ਇਸ ਦੇ ਦੋ ਭਾਗ ਛਪ ਗਏ ਹਨ।

ਗਿਆਨੀ ਈਸ਼ਰ ਸਿੰਘ ਜੀ ਨੇ ਸ੍ਰੀ ਦਸਮ ਗ੍ਰੰਥ ਦੇ ਛਪੇ ਟੀਕੇ ਦੇ ਦੋ ਭਾਗ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟ ਕੀਤੇ। ੩੦ ਨਵੰਬਰ ਨੂੰ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਮੰਡੀ ਜਾਂਦਿਆਂ ਰੂਪ ਨਗਰ ਵਿਖੇ ਲਿਖਾਰੀ ਸਭਾ ਦੇ ਮੀਤ ਪ੍ਰਧਾਨ ਸੂਬਾ ਸੁਰਿੰਦਰ ਕੌਰ ਖਰਲ ਅਤੇ ਉਨ੍ਹਾਂ ਦੇ ਪਤੀ ਸ੍. ਭਗਵੰਤ ਸਿੰਘ ਨਾਮਧਾਰੀ ਦੇ ਗ੍ਰਹਿ ਵਿਖੇ ਇਕ ਸਾਦੇ ਪਰ ਪ੍ਰਭਾਵਸ਼ਾਲੀ ਸਮਾਗਮ ਮੌਕੇ ਗਿਆਨੀ ਜੀ ਨੂੰ ਸਨਮਾਨਤ ਕੀਤਾ। ਸਨਮਾਨ ਵਿਚ ੨੧੦੦ ਰੁਪੇ, ਇਕ ਉੱਨ ਦੀ ਮਾਲਾ, ਪੁਸਤਕਾਂ ਦਾ ਸੈੱਟ ਤੇ ਲੋਈ ਸ਼ਾਮਲ ਹਨ। ਇਸ ਮੌਕੇ ਲਿਖਾਰੀ ਸਭਾ ਦੇ ਪ੍ਰਧਾਨ ਡਾ. ਜਸਵੰਤ ਕੌਰ ਸੈਨੀ, ਜਨਰਲ ਸਕੱਤਰ ਸ੍ਰੀ ਗੁਰਇੰਦਰ ਸਿੰਘ ਪ੍ਰੀਤ, ਸਕੱਤਰ ਸ੍. ਬਲਦੇਵ ਸਿੰਘ ਕੋਰੇ ਤੋਂ ਇਲਾਵਾ ਸ਼ਹਿਰ ਦੇ ਪਤਵੰਤੇ ਸੱਜਣ ਅਤੇ ਸਾਹਿਤਕਾਰ ਹਾਜ਼ਰ ਸਨ। ਗਿਆਨੀ ਜੀ ਦਾ ਲਿਖਾਰੀ ਸਭਾ ਵਲੋਂ ਦੋ ਵਾਰ ਅਤੇ ਇਕ ਵਾਰ ਪੰਡਤ ਇੰਦਰ ਸੈਨ ਬ੍ਰਹਮਾ ਨੰਦ ਮੈਮੋਰੀਅਲ ਟਰੱਸਟ (ਰਜਿ.) ਵਲੋਂ ਸਨਮਾਨ ਕੀਤਾ ਜਾ ਚੁੱਕਾ ਹੈ।

### ਬਾਲ ਪਹਿਲਵਾਨ : ਰਾਜਬੀਰ ਸਿੰਘ ਗਿੱਲ ਨਾਮਧਾਰੀ

ਸ. ਗੁਰਦੀਪ ਸਿੰਘ ਨਾਮਧਾਰੀ, ਜ਼ਿਲ੍ਹਾ ਨਵਾਂਸ਼ਹਿਰ ਦੇ ਕਾਨੂੰਗੋਆਂ ਦੇ ਪ੍ਰਧਾਨ ਤੇ ਬੀਬੀ ਪਰਮਜੀਤ ਕੌਰ ਦਾ ਸਪੁੱਤਰ ਰਾਜਬੀਰ ਸਿੰਘ ਗਿੱਲ ਆਪਣੀ ਸ਼੍ਰੇਣੀ ਵਿਚ ਪੰਜਾਬ ਦਾ ਸਰਬੋਤਮ ਪਹਿਲਵਾਨ ਬਣਿਆ ਹੈ। ਨਾਮਧਾਰੀ ਦੀਵਾਨਾਂ ਵਿਚ ਅਕਸਰ ਹਾਰਮੋਨੀਅਮ ਦੀਆਂ ਸੁਰਾਂ ਨਾਲ ਮਨ ਮੋਹਣ ਵਾਲੇ ਜਥੇਦਾਰ ਗੁਰਬਖ਼ਸ਼ ਸਿੰਘ ਭੈਣੀ ਸਾਹਿਬ ਵਾਲੇ ਨਿਵਾਸੀ ਸ੍ਰੀ ਜੀਵਨ ਨਗਰ ਦਾ ਇਹ ਦੋਹਤਰਾ ੧੯ ਸਾਲ ਤੋਂ ਘੱਟ ਵਰਗ ਵਿਚ ਅਤੇ ੫੨ ਕਿਲੋਗ੍ਰਾਮ ਭਾਰ ਵਾਲੀ ਸ਼੍ਰੇਣੀ ਵਿਚਲੇ ਪਹਿਲਵਾਨਾਂ ਨੂੰ ਜਿੱਤਿਆ ਹੈ। ਪ੍ਰਸਿੱਧ ਹੰਸਰਾਜ ਸਟੇਡੀਅਮ ਜਲੰਧਰ ਵਿਚ ੨੦ ਤੋਂ ੨੩ ਨਵੰਬਰ ਸੰਨ ੨੦੦੦ ਨੂੰ ਹੋਏ। ਪੰਜਾਬ ਦੇ ਸਕੂਲਾਂ ਦੇ ੪੬ਵੇਂ ਕੁਸ਼ਤੀ ਮੁਕਾਬਲਿਆਂ ਵਿਚ ਇਹ ਮਾਣ ਰਾਜਬੀਰ ਸਿੰਘ ਨੂੰ ਪ੍ਰਾਪਤ ਹੋਇਆ ਹੈ। ਜ਼ਿਲ੍ਹਾ ਨਵਾਂਸ਼ਹਿਰ ਵਲੋਂ ਕੁਸ਼ਤੀ ਖੇਡਦਿਆਂ ਫਾਈਨਲ ਭੇੜ ਵਿਚ ਪਹੁੰਚਣ ਤੋਂ ਪਹਿਲਾਂ ਉਸ ਨੇ ਜ਼ਿਲ੍ਹਾ ਫਤਹਿਗੜ੍ਹ ਸਾਹਿਬ, ਮਾਨਸਾ, ਪਟਿਆਲਾ ਅਤੇ ਫੀਰੋਜ਼ਪੁਰ ਦੇ ਪਹਿਲਵਾਨਾਂ ਨੂੰ ਚਿੱਤ ਕਰਕੇ ਜਿੱਤਿਆ। ਫਾਈਨਲ ਮੈਚ ਵਿਚ ਫਰੀਦਕੋਟ ਦੇ ਜਵਾਨ ਗੁਰਦੀਪ ਸਿੰਘ ਨਾਲ ਫਸਵਾਂ ਮੁਕਾਬਲਾ ਸੀ ਅਤੇ ਇਹ ੨-੧੨ ਅੰਕਾਂ ਦੇ ਭਾਰੀ ਫਰਕ ਨਾਲ ਟੈਕਨੀਕਲੀ ਫਾਲ ਦੁਆਰਾ ਜਿਤ ਪ੍ਰਾਪਤ ਕੀਤੀ।

੧੭ ਸਾਲਾਂ ਦਾ ਰਾਜਬੀਰ ਸਿੰਘ (ਜਨਮ ੧੩-੯-੮੩) ਪਿੰਡ ਮੇਹਲੀ, ਜ਼ਿਲ੍ਹਾ ਨਵਾਂਸ਼ਹਿਰ ਦਾ ਨਿਵਾਸੀ ੧੦+੧ ਦਾ ਵਿਦਿਆਰਥੀ ਹੈ ਅਤੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਸੰਧਵਾਂ ਵਿਚ ਪੜ੍ਹ ਰਿਹਾ ਹੈ। ਇਸ ਤੋਂ ਪਹਿਲਾਂ ਉਹ ੩੨ ਕਿਲੋ ਅਤੇ ੪੨ ਕਿਲੋ ਭਾਰ ਵਾਲੇ ਅਤੇ ਚੌਦਾਂ ਸਾਲ ਤੋਂ ਘੱਟ ਵਰਗ ਵਿਚ ਜ਼ਿਲ੍ਹਾ ਮੁਕਾਬਲੇ ਵੀ ਜਿੱਤ ਚੁੱਕਿਆ ਹੋਇਆ ਹੈ।

ਹੰਸ ਰਾਜ ਸਟੇਡੀਅਮ ਜਲੰਧਰ ਤੋਂ ਹੀ ਰਾਜਬੀਰ ਸਿੰਘ ਨੇ ਕੁਸ਼ਤੀ ਦੀ ਸ਼ੁਰੂਆਤ ਕੀਤੀ ਸੀ। ਪੰਜ ਸਾਲ ਪਹਿਲਾਂ ਹੀ ਇਕ ਬਾਲ ਪਹਿਲਵਾਨ ਨੇ ਇਥੇ ਝੰਡੀ ਬੰਨ੍ਹੀ ਤੇ ੧੨ ਸਾਲਾਂ ਦਾ ਰਾਜਬੀਰ ਸਿੰਘ ਸ਼ੌਕ ਨਾਲ ਹੀ ਉਠਿਆ ਅਤੇ ਕਛਿਹਰੇ ਨਾਲ ਹੀ ਕੁਸ਼ਤੀ ਲੜੀ। ਹਾਰ ਗਿਆ, ਪਰ ਮਨ ਵਿਚ ਅੱਗੋਂ ਜਿੱਤਣ ਦਾ ਸੰਕਲਪ ਕਰ ਲਿਆ। ਪਿਤਾ ਗੁਰਦੀਪ ਸਿੰਘ ਨੇ ਨੈਸ਼ਨਲ ਰੈਸਲਿੰਗ ਕੋਚ ਸ੍ਰੀ ਪੀ. ਆਰ ਸੋਂਧੀ ਦੇ ਜਾ ਚਰਨੀਂ ਲਾਇਆ ਅਤੇ ਭਾਰਤ ਸਰਕਾਰ ਵਲੋਂ ਸਥਾਪਤ ਅਖਾੜੇ ਗੁਰੂ ਨਾਨਕ ਕਾਲਜ ਸੁਖਚੈਨਆਣਾ ਸਾਹਿਬ ਫਗਵਾੜਾ ਵਿਚ ਸੋਂਧੀ ਸਾਹਿਬ ਦੇ ਮਾਰਗ ਦਰਸ਼ਨ ਵਿਚ ਅਭਿਆਸ ਸ਼ੁਰੂ ਕੀਤਾ।

ਸੰਨ ੧੯੯੬ ਵਿਚ ਸ੍ਰੀ ਜੀਵਨ ਨਗਰ (ਸਿਰਸਾ) ਵਿਚ ਸਤਿਗੁਰੂ ਰਾਮ ਸਿੰਘ ਕਬੱਡੀ ਟੂਰਨਾਮੈਂਟ ਸੀ। ਇਥੇ ਬਾਲਕ ਰਾਜਬੀਰ ਸਿੰਘ ਨੇ ਤਿੰਨ ਕੁਸ਼ਤੀਆਂ ਜਿੱਤੀਆਂ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਪਾਵਨ ਨਜ਼ਰਾਂ ਵਿਚ ਇਹ ਆਇਆ। ਸਤਿਗੁਰਾਂ ਪੁੱਛਿਆ, "ਇਹ ਬੱਚਾ ਕੌਣ ਹੈ ?" ਤਾਂ ਦੱਸਿਆ ਗਿਆ ਇਹ ਗੁਰਦੀਪ ਸਿੰਘ ਪਟਵਾਰੀ ਦਾ ਮੁੰਡਾ ਹੈ ਅਤੇ ਜਥੇਦਾਰ ਗੁਰਬਖਸ਼ ਸਿੰਘ ਦਾ ਦੋਹਤਰਾ ਹੈ। ਸਤਿਗੁਰਾਂ ਨੇ ਹੁਕਮ ਕੀਤਾ ਕਿ "ਕਾਕਾ ਕੇਸ ਰੱਖ ਕੇ ਘੁਲਣਾ ਹੈ ਜੋ ਚਾਹੇਂਗਾ ਮਿਲੇਗਾ।" ਉਸ ਤੋਂ ਬਾਅਦ ਗਾਹੇ-ਬਗਾਹੇ ਸਤਿਗੁਰੂ ਜੀ ਨਜ਼ਰ ਰਖਦੇ ਰਹੇ। ੧੯੯੯ ਵਿਚ ਸਤਿਗੁਰੂ ਜੀ ਨੇ ਉਚੇਚਾ ਸੁਨੇਹਾ ਭੇਜ ਕੇ ਰੋਹਤਕ ਦੇ ਕੋਲ ਰਾਜਬੀਰ ਸਿੰਘ ਦੀ ਕੁਸ਼ਤੀ ਵੇਖੀ। ਇਹ ਕੁਸ਼ਤੀ ਮਿੱਟੀ ਵਿਚ ਹੀ ਹੋਈ ਅਤੇ

ਰਾਜਬੀਰ ਸਿੰਘ ਕਛਹਿਰੇ ਨਾਲ ਹੀ ਘੁਲਿਆ। ਭਾਵੇਂ ਬਰਾਬਰ ਰਿਹਾ, ਪਰ ਸਤਿਗੁਰੂ ਜੀ ਨੇ ਨਕਦ ਇਨਾਮ ਵੀ ਦਿੱਤਾ ਅਤੇ ਇਹ ਆਗਿਆ ਵੀ ਕੀਤੀ ਕਿ "ਘਿਓ ਬਾਦਾਮ ਜੋ ਵੀ ਖੁਰਾਕ ਵਾਸਤੇ ਲੋੜੀਂਦਾ ਹੋਵੇ ਪ੍ਰਬੰਧਕਾਂ ਕੋਲੋਂ ਲੈ ਲਿਆ ਕਰ, ਪਰ ਕੁਝ ਬਣ ਕੇ ਵਿਖਾ।" ਨਾਲ ਹੁਕਮ ਹੋਇਆ ਅਖਾੜੇ ਵਿਚ ਅਰਦਾਸ ਕਰਕੇ ਜਾਣਾ ਹੈ। ਰਾਜਬੀਰ ਸਿੰਘ ਆਮ ਛਿੰਜਾਂ ਵਿੱਚ ਹਿੱਸਾ ਲੈਂਦਾ ਰਿਹਾ। ਸਕੂਲ ਮੁਕਾਬਲਿਆਂ ਵਿਚ ਪਹਿਲਾਂ ਜ਼ਿਲ੍ਹਾ ਪੱਧਰ ਤੇ ਉਤਮ ਆਉਂਦਾ ਰਿਹਾ ਤੇ ਹੁਣ ਪੰਜਾਬ 'ਚੋਂ ਅੱਵਲ ਆਇਆ ਹੈ। ਅੱਗੋਂ ਹੁਣ ਭਾਰਤ ਪੱਧਰ ਦੇ ਕੌਮੀ ਮੁਕਾਬਲਿਆਂ ਦੀ ਤਿਆਰੀ ਹੈ। ਰਾਜਬੀਰ ਸਿੰਘ ਦੇ ਪਿਤਾ ਸ. ਗੁਰਦੀਪ ਸਿੰਘ ਹੋਰਾਂ ਦੱਸਿਆ ਕਿ ਸ੍ਰੀ. ਪੀ. ਆਰ. ਸੋਂਧੀ ਨੈਸ਼ਨਲ ਕੋਚ ਹੋਰਾਂ ਦਾ ਮਾਰਗ-ਦਰਸ਼ਨ ਰਾਜਬੀਰ ਨੂੰ ਪ੍ਰਾਪਤ ਹੈ। ਸ. ਸੁਰਿੰਦਰ ਸਿੰਘ ਜ਼ਿਲ੍ਹਾ ਕੁਸ਼ਤੀ.ਕੋਚ ਅਤੇ ਸ. ਪਰਮਜੀਤ ਸਿੰਘ ਬੈਂਸ ਡੀ. ਪੀ. ਆਈ. ਸਕੂਲਜ਼ ਦੀ ਮਿਹਰਬਾਨੀ ਭਰੀ ਨਜ਼ਰ ਅਤੇ ਆਸ਼ੀਰਵਾਦ ਵੀ ਪ੍ਰਾਪਤ ਹੈ। ਰਾਜਬੀਰ ਸਿੰਘ ਦੇ ਵੱਡੇ ਭਰਾ ਭਾਰ-ਤੋਲਕ ਗੁਰਪ੍ਰੀਤ ਸਿੰਘ ਦਾ ਵੀ ਸਹਿਯੋਗ ਪ੍ਰਾਪਤ ਹੈ ਜੋ ਰੋਜ਼ ਬਦਾਮਾਂ ਦੀ ਸ਼ਰਦਾਈ ਰਗੜ ਕੇ ਛੋਟੇ ਵੀਰ ਨੂੰ ਛਕਾਉਂਦਾ ਹੈ।

ਸਭ ਤੋਂ ਉਪਰਲੀ ਗੱਲ ਹੈ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਭਰੀ ਨਜ਼ਰ ਦੀ। ਅਜੇ ਅਗਾਂਹ ਲੰਮਾ ਸਫਰ ਹੈ ਤੇ ਸੰਭਾਵਨਾਵਾਂ ਵੀ ਬਹੁਤ ਹਨ ਅਤੇ ਚੁਨੌਤੀਆਂ ਵੀ।

## ਸੰਤ ਜੰਗੀਰ ਸਿੰਘ ਜੀ ਰਾਈਆਂ ਵਾਲੇ

ਬੀਤੇ ਦਿਨੀਂ ਸੰਤ ਜੰਗੀਰ ਸਿੰਘ ਜੀ ਰਾਈਆਂ ਵਾਲੇ ਸਵਾਸਾਂ ਦੀ ਪੂੰਜੀ ਭੋਗ ਕੇ ਪ੍ਰਲੋਕ ਸਿਧਾਰ ਗਏ ਜਿਨ੍ਹਾਂ ਦਾ ਭੋਗ ਮਿਤੀ ੧੭-੧੦-੨੦੦੦ ਨੂੰ ਪਰਮ ਪੂਜਯ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਪਾਇਆ ਗਿਆ। ਏਸ ਮੌਕੇ ਇਲਾਕੇ ਦੀਆਂ ਬਹੁਤ ਸਾਰੀਆਂ ਸੰਗਤਾਂ ਤੇ ਸਾਕ ਸੰਬੰਧੀ ਦਾ ਇਕੱਠ ਸੀ। ਕਾਵਿ ਭੂਸ਼ਨ ਸੰਤ ਜੀਵਨ ਸਿੰਘ ਦੇ ਜਥੇ ਸੰਤ ਰਵੇਲ ਸਿੰਘ ਅਤੇ ਸੰਤ ਸੁਵਿੰਦਰ ਸਿੰਘ ਨੇ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਪ੍ਰਸੰਗ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਜਥੇਦਾਰ ਨਿਰੰਜਨ ਸਿੰਘ ਕੰਗ ਟਮਕੌਦੀ ਵਾਲਿਆਂ "ਨਾ ਓਹਿ ਮਰਹਿ ਨ ਠਾਗੇ ਜਾਹਿ॥ ਜਿਨਕੈ ਰਾਮੁ ਵਸੈ ਮਨ ਮਾਹਿ" ਸ਼ਬਦ ਉੱਤੇ ਦੀਵਾਨ ਸਜਾਇਆ।

ਸੰਤ ਜੰਗੀਰ ਸਿੰਘ ਜੀ ਪਿੰਡ ਰਾਈਆਂ ਜ਼ਿਲ੍ਹਾ ਬਠਿੰਡਾ ਪੰਜਾਬ ਦੇ ਜੰਮਪਲ ਸਨ ਅਤੇ ਇੱਕ ਸਹਿਜਧਾਰੀ ਪਰਿਵਾਰ 'ਚੋਂ ਉੱਠ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰੇਰਨਾ ਸਦਕਾ ਨਾਮਧਾਰੀ ਪੰਥ ਵਿਚ ਸ਼ਾਮਲ ਹੋ ਗਏ। ਫੇਰ ਉਹਨਾਂ ਤੇ ਸ੍ਰੀ ਸਤਿਗੁਰੂ ਜੀ ਦੀ ਐਸੀ ਕਿਰਪਾ ਹੋਈ ਕਿ ਉਹਨਾਂ ਨੇ ਨਿਰਵਿਘਨ ੪੫ ਸਾਲ ਲਗਭਗ ਸੁੱਚ ਸੋਧ ਪੂਰੀ ਨਿਭਾਈ। ਪਰਿਵਾਰਿਕ ਮੈਂਬਰਾਂ ਦੇ ਦੱਸਣ ਮੁਤਾਬਕ ਸੰਤ ਜੀ ਨੇ ਸੋਧ ਤੇ ਮਰਿਯਾਦਾ ਅੰਤਿਮ ਸਵਾਸਾਂ ਤੱਕ ਨਿਭਾਈ। ਸੰਤ ਜੀ ਨੇ ਆਪਣੇ ਟਰਾਂਸਪੋਰਟ ਦੇ ਕਾਰੋਬਾਰ ਨੂੰ ਵਧਾਉਣ ਦੇ ਨਾਲ ਨਾਲ ਪਿੰਡ ਦੇ ਸਾਂਝੇ ਅਤੇ ਸਮਾਜਿਕ ਕੰਮਾਂ ਵਿੱਚ ਵੀ ਮੋਹਰੀ ਹੋ ਕੇ ਸੇਵਾ ਕੀਤੀ। ਉਹ ਇੱਕ ਅਗਾਂਹਵਧੂ ਕਿਸਾਨ, ਬੁੱਧੀਮਾਨ ਤੇ ਸਾਹਿਤਕਾਰ ਸਨ ਉਹਨਾਂ ਨੇ ਨਾਮਧਾਰੀ ਸੰਤ ਕਰਮ ਸਿੰਘ ਜੀ ਹਿੰਮਤਪੁਰੇ ਵਾਲਿਆਂ ਦੇ ਜੀਵਨ ਤੇ ਇੱਕ ਪੁਸਤਕ 'ਸਾਧ ਕੀ ਮਹਿਮਾ ਬੇਦ ਨਾ ਜਾਨਹਿ' ਲਿਖਕੇ ਇੱਕ ਸਮਰੱਥ ਲੇਖਕ ਹੋਣ ਦਾ ਸਬੂਤ ਵੀ ਦਿੱਤਾ।

ਸੰਤ ਜੀ ਦੇ ਭੋਗ ਦੇ ਮੌਕੇ ਜੁੜੀ ਵਿਸ਼ਾਲ ਸੰਗਤ ਨੂੰ ਪ੍ਰਵਚਨ ਕਰਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗਤਾਂ ਨੂੰ ਗੁਰ-ਸਿੱਖੀ ਅਨੁਸਾਰ ਜੀਵਨ ਜਿਊਣ ਲਈ ਪ੍ਰੇਰਿਆ ਤੇ ਚਿੰਤਾ ਪ੍ਰਗਟ ਕੀਤੀ ਕਿ ਜੋ ਲੋਕ ਦਸਮ ਗ੍ਰੰਥ ਨੂੰ ਗੁਰਬਾਣੀ ਨਹੀਂ ਮੰਨਦੇ ਉਹ ਸਿੱਖੀ ਤੋਂ ਹੀ ਮੁਨਕਰ ਹਨ, ਕਿਉਂਕਿ ਅਰਦਾਸ ਦੀ ਬਖਸ਼ਿਸ਼ ਦਸਮ ਪਾਤਸ਼ਾਹ ਜੀ ਨੇ ਦਸਮ ਗ੍ਰੰਥ ਵਿੱਚ ਹੀ ਕੀਤੀ ਹੈ। ਉਨ੍ਹਾਂ ਨੇ ਇਹ ਵੀ ਚਾਨਣਾ ਪਾਇਆ ਕਿ ਦਸਮ ਪਾਤਸ਼ਾਹ ਦੀ ਬਾਣੀ ਤੋਂ ਬਿਨ੍ਹਾਂ ਅੰਮ੍ਰਿਤ ਤਿਆਰ ਨਹੀਂ ਕੀਤਾ ਜਾ ਸਕਦਾ। ਸੋ ਜੇ ਅੰਮ੍ਰਿਤ ਨਹੀਂ ਤਾਂ ਸਿੱਖੀ ਨਹੀਂ। ਉਹਨਾਂ ਨੇ ਵਿਸ਼ੇਸ਼ ਤੌਰ ਤੇ ਇੱਕ ਘਰ ਪ੍ਰਤੀ ਹਰ ਮਹੀਨੇ ਆਦਿ ਸ੍ਰੀ ਗ੍ਰੰਥ ਸਾਹਿਬ ਦਾ ਪਾਠ ਅਤੇ ਹਰ ਜੀਅ ਪ੍ਰਤੀ ਇੱਕ ਘੰਟਾ ਨਾਮ ਸਿਮਰਨ ਰੋਜ਼ਾਨਾ ਕਰਨ ਲਈ ਅਰਜ਼ ਕੀਤੀ।

ਏਸ ਮੌਕੇ ਸੰਤ ਜਗੀਰ ਸਿੰਘ ਜੀ ਨੂੰ ਸ਼ਰਧਾਂਜਲੀ ਭੇਟ ਕਰਨ ਲਈ ਪੰਜਾਬ ਦੇ ਊਰਜਾ ਮੰਤਰੀ ਸ੍. ਸਿਕੰਦਰ ਸਿੰਘ ਮਲੂਕਾ ਵਿਸ਼ੇਸ਼ ਤੌਰ ਤੇ ਪੁੱਜੇ। ਉਹਨਾਂ ਸੰਤਾਂ ਦੀ ਸਾਦਗੀ ਭਰੀ ਜ਼ਿੰਦਗੀ ਅਤੇ ਨਾਮਧਾਰੀ ਪੰਥ ਦੀਆਂ ਉੱਚੀਆਂ ਸੁੱਚੀਆਂ ਰੀਤਾਂ ਦੀ ਚਰਚਾ ਕੀਤੀ। ਇਸ ਤੋਂ ਇਲਾਵਾ ਪੰਜਾਬ ਦੇ ਸਾਬਕਾ ਮੰਤਰੀ ਸ੍. ਸ਼ੇਰ ਸਿੰਘ ਗਾਗੋਵਾਲ, ਸਾਬਕਾ ਐਮ. ਐਲ. ਏ. ਕਾਮਰੇਡ ਬੂਟਾ ਸਿੰਘ, ਮਾਨਸਾ ਹਲਕੇ ਦੇ ਵਿਧਾਇਕ ਸ੍. ਸੁਖਵਿੰਦਰ ਸਿੰਘ ਔਲਖ, ਸ੍. ਘੁਰਿੰਦਰ ਸਿੰਘ ਹੇਅਰ ਐਸ. ਐਸ. ਪੀ. ਮਾਨਸਾ, ਡਾ. ਹਰਮੰਦਰਜੀਤ ਕੌਰ ਜੋਗਾ, ਸੰਤ ਜੋਰਾ ਸਿੰਘ ਜੀ ਹਿੰਮਤਪੁਰਾ, ਸੂਬਾ ਜਰਨੈਲ ਸਿੰਘ ਬਠਿੰਡਾ ਅਤੇ ਮਾਸਟਰ ਸੁਰਜੀਤ ਸਿੰਘ ਸਿੱਧੂ ਨੇ ਵਿਸ਼ੇਸ਼ ਤੌਰ ਤੇ ਹਾਜ਼ਰੀ ਲਵਾਈ।

ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਟੇਜ ਦੀ ਜ਼ੁੰਮੇਵਾਰੀ ਸ੍. ਗੁਰਮੁਖ ਸਿੰਘ ਸ਼ਾਹ ਨੇ ਨਿਭਾਈ। ਉਹਨਾਂ ਨੇ ਸੰਤਾਂ ਦੇ ਜੀਵਨ ਦੇ ਕਈ ਪਹਿਲੂਆਂ ਤੇ ਚਾਨਣਾ ਪਾਇਆ। ਅੰਤ ਵਿਚ ਸ੍ਰੀ ਸ਼ਾਹ ਨੇ ਪਰਿਵਾਰ ਵੱਲੋਂ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ।

*—ਅੰਮ੍ਰਿਤਪਾਲ ਸਿੰਘ ਕੂਕਾ*

*ਸ੍. ਗੁਰਮੁਖ ਸਿੰਘ ਸ਼ਾਹ*
*ਵਾਟ. ੧, ਘਰ ਨੰ. ੨੨੫*
*ਮਾਨਸਾ*

# ਮਹਾਂਕਵੀ ਭਾਈ ਸੰਤੋਖ ਸਿੰਘ ਦਾ ਜਨਮ ਦਿਨ ਮਨਾਇਆ

ਜਲੰਧਰ—ਸਿੱਖ ਪੰਥ ਦੇ ਸ਼੍ਰੋਮਣੀ ਲੇਖਕ ਅਤੇ ਸੂਰਜ ਪ੍ਰਕਾਸ਼ ਦੇ ਕਰਤਾ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਦਾ ੨੧੩ਵਾਂ ਜਨਮ ਦਿਹਾੜਾ ਇਥੇ ਇਤਿਹਾਸਕ ਅਸਥਾਨ ਗੁਰਦੁਆਰਾ ਛੇਵੀਂ ਪਾਤਸ਼ਾਹੀ ਬਸਤੀ ਸ਼ੇਖ ਵਿਖੇ ਭਾਈ ਸੰਤੋਖ ਸਿੰਘ ਯਾਦਗਾਰ ਕਮੇਟੀ ਜਲੰਧਰ ਵਲੋਂ ਮਨਾਇਆ ਗਿਆ। ਬਾਈ ਸਤਿਨਾਮ ਸਿੰਘ ਦੇ ਰਾਗੀ ਜਤੇ ਨੇ ਕੀਰਤਨ ਕੀਤਾ ਅਤੇ ਗਿਆਨੀ ਗੁਰਮੀਤ ਸਿੰਘ ਨੇ ਕਥਾ ਕੀਤੀ। ਕਵੀ ਯਾਦਗਾਰ ਕਮੇਟੀ ਦੇ ਪ੍ਰਧਾਨ ਸ. ਅਵਤਾਰ ਸਿੰਘ ਧਾਮੀ, ਜਨਰਲ ਸਕੱਤਰ ਸ. ਬੇਅੰਤ ਸਿੰਘ ਸਰਹੱਦੀ, ਸ. ਸੁਰਜੀਤ ਸਿੰਘ ਚੀਮਾ ਨੇ ਵੀ ਵਿਚਾਰ ਰੱਖੇ। ਕਮੇਟੀ ਦੇ ਸਕੱਤਰ ਸ੍ਰੀ ਸੀ.ਐਲ.ਲੱਕੀ ਨੇ ਸਟੇਜ ਸਕੱਤਰ ਦੀ ਸੇਵਾ ਬਾਖੂਬੀ ਨਿਭਾਈ। ਭਾਈ ਸੰਤੋਖ ਸਿੰਘ ਜੀ ਦੇ ਜੀਵਨ ਤੇ ਰਚਨਾ ਸਬੰਧੀ ਕਰਵਾਏ ਗਏ ਲੇਖ ਮੁਕਾਬਲਿਆਂ ਵਿਚ ਜੇਤੂ ਰਹੇ ਬਚਿਆਂ ਨੂੰ ਵੀ ਇਸ ਮੌਕੇ ਤੇ ਸਨਮਾਨਤ ਕੀਤਾ ਗਿਆ। ਸ. ਹਰੀ ਸਿੰਘ ਚੈਰੀਟੇਬਲ ਟਰੱਸਟ ਵਲੋਂ ਫ਼ਸਟ ਇਨਾਮ ੧੨੦੦/-, ਦੂਜਾ ੮੦੦/- ਤੇ ਤੀਸਰਾ ਇਨਾਮ ੫੦੦/- ਰੁਪਏ ਡਾਕਟਰ ਨਰਿੰਦਰ ਸਿੰਘ ਬਵੇਜਾ ਦੁਆਰਾ ਦਿੱਤੇ ਗਏ। ਸ. ਦੇਵਿੰਦਰਪਾਲ ਸਿੰਘ ਅਨੰਦ



੧) ਡਾ. ਪ੍ਰੇਮ ਪ੍ਰਕਾਸ਼ ਸਿੰਘ ਜੀ ਮੁੱਖ ਮਹਿਮਾਨ ਨੂੰ ਸਨਮਾਨਿਤ ਕਰਦੇ ਹੋਏ ਸ੍. ਅਵਤਾਰ ਸਿੰਘ ਧਾਮੀ ਪ੍ਰਧਾਨ,। ਨਾਲ ਖੜੇ ਹਨ ਸ੍. ਸੁਰਜੀਤ ਸਿੰਘ ਚੀਮਾ ਸਰਪਰਸਤ, ਸ੍. ਬੇਅੰਤ ਸਿੰਘ ਸਰਹੱਦੀ ਜਨਰਲ ਸਕੱਤਰ ਅਤੇ ਸ੍ਰੀ ਸੀ.ਐਲ.ਲੱਕੀ ਸਕੱਤਰ।
੨) ਡਾ. ਹਰਮਿੰਦਰ ਸਿੰਘ ਬੇਦੀ ਮੁੱਖੀ ਹਿੰਦੀ ਵਿਭਾਗ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਨੂੰ ਸਨਮਾਨਿਤ ਕਰਦੇ ਹੋਏ ਸ੍. ਮੋਤਾ ਸਿੰਘ ਸੱਗੂ ਸੀਨੀਅਰ ਮੀਤ ਪ੍ਰਧਾਨ ਤੇ ਸ੍. ਜਗਦੀਸ਼ ਸਿੰਘ ਵਰਿਆਮ ਮੀਤ ਪ੍ਰਧਾਨ।

ਦਰਬਾਰ ਦੇ ਦੌਰ ਵਿਚ ਪ੍ਰਿੰਸੀਪਲ ਇੰਦਰਜੀਤ ਸਿੰਘ ਵਾਸੂ ਅਤੇ ਸ. ਅਨੂਪ ਸਿੰਘ ਨੂਰੀ ਨੇ ਹਾਜ਼ਰੀ ਭਰੀ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਹਿੰਦੀ ਵਿਭਾਗ ਦੇ ਮੁਖੀ ਡਾਕਟਰ ਹਰਮਹਿੰਦਰ ਸਿੰਘ ਬੇਦੀ ਨੇ ਭਾਈ ਸੰਤੋਖ ਸਿੰਘ ਦੀ ਹਿੰਦੀ ਸਾਹਿਤ ਨੂੰ ਦੇਣ ਅਤੇ ਉਨ੍ਹਾਂ ਦੀ ਟੀਕਾਕਾਰੀ ਦੀ ਯੋਗਤਾ ਬਾਰੇ ਚਾਨਣਾ ਪਾਇਆ। ਸਮਾਗਮ ਦੇ ਮੁਖ ਮਹਿਮਾਨ ਕੈਨੇਡਾ ਤੋਂ ਆਏ ਡਾ. ਪ੍ਰੇਮ ਪ੍ਰਕਾਸ਼ ਸਿੰਘ ਪੀ.ਐਚ.ਡੀ. ਨੇ ਭਾਈ ਸੰਤੋਖ ਸਿੰਘ ਨੂੰ ਵਿਸ਼ਵ ਕਵੀ ਆਖਿਆ ਅਤੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਭਾਈ ਸਾਹਿਬ ਦੀ ਰਚਨਾ ਬਾਰੇ ਪਾਠ ਪੁਸਤਕ ਯੂਨੀਵਰਸਿਟੀ ਵਿਚ ਲਗਾਈ ਜਾਣੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ਭਾਈ ਸੰਤੋਖ ਸਿੰਘ ਵੱਡੇ ਸਨਮਾਨ ਦੇ ਹੱਕਦਾਰ ਹਨ ਅਤੇ ਭਾਰਤ ਸਰਕਾਰ ਨੂੰ ਉਨ੍ਹਾਂ ਨੂੰ ਰਾਸ਼ਟਰੀ ਕਵੀ ਐਲਾਨਣਾ ਚਾਹੀਦਾ ਹੈ। ਡਾ. ਡੀ.ਬੀ.ਰਾਏ ਨੇ ਵੀ ਆਪਣੇ ਵਿਚਾਰ ਰਖੇ।

ਡਾਇਰੈਕਟਰ ਇੰਪੀਰੀਅਲ ਬੈਂਕ ਨੇ ਭਾਈ ਸਾਹਿਬ ਬਾਰੇ ਸੋਵੀਨਰ ਰਿਲੀਜ਼ ਕੀਤਾ। ਇਸ ਮੌਕੇ ਤੇ ਹਾਜ਼ਰ ਸ਼ਖਸੀਅਤਾਂ ਵਿਚ ਪ੍ਰੋ. ਗੁਰਲਾਲ ਸਿੰਘ, ਲਾਇਨ ਕੁਲਦੀਪ ਸਿੰਘ, ਮਹਿੰਦਰ ਸਿੰਘ ਚਮਕ, ਗੁਰਨਾਮ ਸਿੰਘ ਸੁਪਰਡੈਂਟ (ਰੀ.) ਕਿਰਪਾਲ ਸਿੰਘ ਦਰਦੀ, ਮੋਤਾ ਸਿੰਘ ਸੱਗੂ, ਸ. ਸ਼ਿਸ਼ਪਾਲ ਸਿੰਘ ਚੇਅਰਮੈਨ ਤੇ ਸ. ਮੋਹਨ ਸਿੰਘ ਸਹਿਗਲ ਮੈਨੇਜਿੰਗ ਡਾਇਰੈਕਟਰ ਇੰਪੀਰੀਅਲ ਬੈਂਕ, ਕਿਰਪਾਲ ਸਿੰਘ ਚਾਵਲਾ, ਬਾਬੂ ਜਗੀਰੀ ਰਾਮ, ਮਨੋਹਰ ਲਾਲ, ਜਗਦੀਸ਼ ਸਿੰਘ ਵਰਿਆਮ, ਗੁਰਬਚਨ ਸਿੰਘ ਰਖਰਾ, ਪ੍ਰੋ. ਕਪੂਰ ਆਦਿ ਵਿਦਵਾਨ ਹਾਜਰ ਸਨ। ਯਾਦਗਾਰ ਕਮੇਟੀ ਵਲੋਂ ਡਾਕਟਰ ਪ੍ਰੇਮ ਪ੍ਰਕਾਸ਼ ਸਿੰਘ ਤੇ ਡਾਕਟਰ ਬੇਦੀ ਨੂੰ ਸਨਮਾਨਤ ਕੀਤਾ ਗਿਆ। ਇਸ ਸਮੇਂ ਮਤੇ ਪਾਸ ਕਰਕੇ ਭਾਈ ਸਾਹਿਬ ਬਾਰੇ ਡਾਕ ਟਿਕਟ ਜਾਰੀ ਕਰਨ ਅਤੇ ਗੁਰੂ ਨਾਨਕ ਯੂਨੀਵਰਸਿਟੀ ਅਤੇ ਕੁਰਖੇਤਰ ਯੂਨੀਵਰਸਿਟੀ ਵਿਚ ਚੇਅਰ ਕਾਇਮ ਕਰਨ ਦੀ ਮੰਗ ਕੀਤੀ ਗਈ।



## ਗਵਰਨਰ ਪੰਜਾਬ ਦੀ ਮਲੇਰਕੋਟਲਾ ਯਾਤਰਾ

ਮਲ੍ਹੇਰਕੋਟਲਾ—ਪੰਜਾਬ ਦੀ ਧਰਤੀ ਮਲੇਰਕੋਟਲਾ (ਜ਼ਿਲ੍ਹਾ ਸੰਗਰੂਰ) ਜਿੱਥੇ ਅੱਜ ਤੋਂ ੧੨੯ ਸਾਲ ਪਹਿਲਾਂ ਦੇਸ਼ ਦੀ ਅਜ਼ਾਦੀ ਸੰਗਰਾਮ ਖਾਤਰ ੬੬ ਨਾਮਧਾਰੀ ਸਿੰਘਾਂ ਨੇ ਤੋਪਾਂ ਅੱਗੇ ਖੜ੍ਹ ਕੇ ਤੂੰਬਾ-ਤੂੰਬਾ ਹੋ ਸ਼ਹੀਦੀਆਂ ਪ੍ਰਾਪਤ ਕੀਤੀਆਂ, ਇਨ੍ਹਾਂ ਵਿੱਚ ਹੀ ਇੱਕ ਮਧਰੇ ਕੱਦ ਦਾ ਭਾਈ ਵਰਿਆਮ ਸਿੰਘ ਜੋ ਕਿ ਆਪਣੇ ਪੈਰਾਂ ਹੇਠ ਢੇਮਾਂ ਦੀ ਢੇਰੀ ਬਣਾ ਕੇ ਤੋਪ ਦੇ ਮੇਚ ਹੋ ਸ਼ਹੀਦ ਹੋ ਗਿਆ ਸੀ ਅਤੇ ਇੱਕ ੧੨ ਸਾਲ ਦਾ ਬੱਚਾ ਸ਼ਹੀਦ ਬਿਸ਼ਨ ਤਲਵਾਰ ਨਾਲ ਸ਼ਹੀਦ ਹੋ ਗਿਆ ਸੀ। ਇਨ੍ਹਾਂ ੬੬ ਸਿਰਲੱਥ ਸੂਰਮੇ ਸਿੰਘਾਂ ਦੀ ਸ਼ਹਾਦਤ ਨੂੰ ਤਾਜ਼ਾ ਰੱਖਣ ਦਾ ਪ੍ਰਤੀਕ ੬੬ ਫੁੱਟ ਉੱਚਾ ਖੰਡਾ ਜਿਸ ਵਿਚ ੬੬ ਸਿੰਘਾਂ ਦੀਆਂ ਉਮਰਾਂ ਦੇ ਹਿਸਾਬ ਨਾਲ ਮੋਰੀਆ ਰੱਖੀਆਂ ਗਈਆਂ ਹਨ "ਨਾਮਧਾਰੀ ਸ਼ਹੀਦ ਸਮਾਰਕ" ਸੱਥਲ ਬਣ ਕੇ ਤਿਆਰ ਹੋ ਚੁੱਕਾ ਹੈ। ਪੰਜਾਬ ਸਰਕਾਰ ਹਰ ਸਾਲ ਰਾਜ ਪੱਧਰ ਦਾ ਸਮਾਗਮ ੧੭ ਜਨਵਰੀ ਨੂੰ ਮਨਾਉਂਦੀ ਆ ਰਹੀ ਹੈ ਅਤੇ ਇਸ ਜਗ੍ਹਾ ਤੇ ਸਾਰੀਆਂ ਪ੍ਰਮੁੱਖ ਰਾਜਸੀ ਤੇ ਧਾਰਮਿਕ ਸੰਸਥਾਵਾਂ ਦੇ ਮੁੱਖੀ ਆ ਕੇ ਸ਼ਹੀਦਾਂ ਪ੍ਰਤੀ ਸ਼ਰਧਾ ਦੇ ਫੁੱਲ ਭੇਂਟ ਕਰਦੇ ਆ ਰਹੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ ਹਰ ਮਹੀਨੇ ਦੀ ੧੭ ਤਾਰੀਖ ਨੂੰ ਜੋੜ ਮੇਲਾ ਭਰਦਾ ਹੈ। ਜਿਸ ਵਿਚ ਦੇਸ਼-ਵਿਦੇਸ਼ ਦੀਆਂ ਸੰਗਤਾਂ ਸ਼ਰਧਾ ਦੇ ਫੁੱਲ ਭੇਂਟ ਕਰਦੀਆਂ ਹਨ। ਜਥੇਦਾਰਾਂ ਦੇ ਦੀਵਾਨ ਤੇ ਨਾਮਧਾਰੀ ਸਾਹਿਤ ਸਭਾ ਵਾਲੇ ਕਵੀ ਦਰਬਾਰ ਕਰਦੇ ਹਨ। ਸੰਤ ਸੁਰਿੰਦਰ ਸਿੰਘ ਨਾਮਧਾਰੀ ਟਰੱਸਟੀ, ਕੂਕਾ ਸ਼ਹੀਦ ਯਾਦਗਾਰੀ ਟਰੱਸਟ ਜੀ ਦੀ ਦੇਖ ਰੇਖ ਹੇਠ ਇਹ ਸਥਾਨ ਅੱਚੁ ਸਭ ਦੇ ਦੇਖਣ ਯੋਗ ਬਣ ਗਿਆ ਹੋਇਆ ਹੈ। ੧੭ ਦਸੰਬਰ ਦੀ ਸਵੇਰ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ ਆਖੰਡ ਵਰਨੀ (ਨਾਮ ਸਿਮਰਨ ਤੇ ਧੂਪ, ਦੀਪ, ਕੁੰਭ ਸਹਿਤ) ਦਾ ਵੀ ਪ੍ਰਾਰੰਭ ਹੋ ਗਿਆ ਹੈ। ਇਸ ਅਤਿ ਸੁੰਦਰ ਫੁੱਲਾਂ ਬੂਟਿਆਂ ਨਾਲ ਭਰਪੂਰ ਸਮਾਰਕ ਦੀ ਸਾਰੇ ਹੀ ਭਰਪੂਰ ਸ਼ਲਾਘਾ ਕਰਦੇ ਹਨ।

੧੮ ਦਸੰਬਰ ਨੂੰ ਪੰਜਾਬ ਦੇ ਰਾਜਪਾਲ ਲੈਫਟੀਨੈਂਟ ਜਨਰਲ (ਸੇਵਾ ਮੁਕਤ) ਸ੍ਰੀ ਜੇ. ਐਫ. ਆਰ. ਜੈਂਕਬ ਮਲੇਰਕੋਟਲਾ ਦੇ ਇਸ "ਨਾਮਧਾਰੀ ਸ਼ਹੀਦੀ ਸਮਾਰਕ" ਤੇ ਉਚੇਚੇ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਪੁੱਜੇ। ਇਥੇ ਪੁੱਜਣ ਤੇ ਸੰਤ ਸੁਰਿੰਦਰ ਸਿੰਘ ਨਾਮਧਾਰੀ, ਸੂਬਾ ਹਰਭਜਨ ਸਿੰਘ, ਸੰਤ ਦਲੀਪ ਸਿੰਘ ਨਾਮਧਾਰੀ, ਪ੍ਰਧਾਨ ਸ. ਰਾਜਿੰਦਰ ਸਿੰਘ ਚਾਨਾ ਲੰਡਨ,

ਬਲਵਿੰਦਰ ਸਿੰਘ, ਸੰਤ ਅਜੀਤ ਸਿੰਘ ਲਾਇਲ, ਸਰਪੰਚ ਸਰਬਜੀਤ ਸਿੰਘ ਤੇ ਲੁਧਿਆਣੇ, ਆਸ ਪਾਸ ਤੋਂ ਆਏ ਪਤਵੰਤੇ ਸਜਨਾਂ ਅਤੇ ਸਾਧ ਸੰਗਤ ਨੇ ਜੀਓ-ਆਇਆਂ ਆਖ ਪੁਰਜ਼ੋਰ ਸਵਾਗਤ ਕੀਤਾ। ਇਸ ਉਪਰੰਤ ਉਸ ੬੬ ਫੁੱਟ ਉੱਚੇ ਖੰਡੇ "ਸ਼ਹੀਦ ਸਮਾਰਕ ਸਥੱਲ" ਨੂੰ ਨਤਮਸਤਕ ਹੋ, ਫੁੱਲ ਭੇਂਟ ਕਰ ਅਤੇ ਸਲਾਮੀ ਦੇ ਕੇ ਉਨ੍ਹਾਂ ਸ਼ਹੀਦਾਂ ਨੂੰ ਪ੍ਰਣਾਮ ਕੀਤਾ। ਸ੍ਰੀ ਜੈਕਬ ਜੀ (ਗਵਰਨਰ ਪੰਜਾਬ) ਨੇ ਬਹੁਤ ਉੱਚੀ ਆਵਾਜ਼ "ਜੋ ਬੋਲੇ ਸੋ ਨਿਹਾਲ......" ਦਾ ਜੈਕਾਰਾ ਛੱਡ, ਪ੍ਰਕਰਮਾ ਕੀਤੀ ਅਤੇ ਇਸ ਦੇ ਨਾਲ ਹੀ ਇਸ ਸ਼ਹੀਦੀ ਸਾਕੇ ਨੂੰ ਯਾਦ ਕਰਾ ਰਿਹਾ ਮਾਡਲ ਵੇਖ ਕੇ ਭਾਵੁਕ ਹੋ ਉੱਠੇ। ਉਨ੍ਹਾਂ ਜੋ ਸ਼ਬਦ ਇਨ੍ਹਾਂ ਸ਼ਹੀਦਾਂ ਪ੍ਰਤੀ ਲਿਖੇ—

Lt. Gen. Jacob Retd., Punjab Raj Bhawan

"This shrine remembers those 66 Martyrs who were blown up with cannon for their freedom struggle. We will always remember their great sacrifices."

ਇਸ ਸਮੇਂ ਹੋਰਨਾਂ ਤੋਂ ਇਲਾਵਾ ਸੰਗਰੂਰ ਦੇ ਡੀ.ਸੀ. ਸ੍ਰੀ ਅਨੁਰਿਧ ਤਿਵਾੜੀ, ਐਸ. ਐਸ. ਪੀ. ਸ੍ਰੀ ਜਤਿੰਦਰ ਸਿੰਘ ਔਲਖ, ਐਸ.ਡੀ.ਐਮ. ਧੂਰੀ ਸ੍ਰੀ ਜਸਪਾਲ ਸਿੰਘ ਜੱਸੀ, ਐਸ.ਡੀ.ਐਮ. ਮਲੇਰਕੋਟਲਾ, ਸ੍ਰੀ ਗੁਰਬਵਲੀਨ ਸਿੰਘ ਸਿੱਧੂ ਵੀ ਨਾਲ ਸ਼ਾਮਲ ਸਨ। ਜਾਣ ਸਮੇਂ ਸੰਤ ਸੁਰਿੰਦਰ ਸਿੰਘ ਨਾਮਧਾਰੀ ਨੇ ਸ੍ਰੀ ਜੈਕਬ ਜੀ ਨੂੰ ੬੬ ਫੁੱਟ ਉੱਚੇ ਖੰਡੇ ਦਾ ਪ੍ਰਤੀਕ ਮਾਡਲ, ਕਿਤਾਬਾਂ ਦਾ ਸੈੱਟ, ਗੜਵਾ, ਮਾਲਾ ਦੇ ਕੇ ਸਨਮਾਨਤ ਕੀਤਾ। ਸ੍ਰੀ ਜੈਕਬ ਜੀ ਨੇ ਇਸ ਸ਼ਹੀਦੀ ਸਮਾਰਕ ਸਥੱਲ ਦੀ ਸੁੰਦਰਤਾ ਨੂੰ ਨਿਹਾਰਦਿਆਂ ਬਹੁਤ ਹੀ ਸ਼ਲਾਘਾ ਕੀਤੀ।

—*ਦਲੀਪ ਸਿੰਘ ਨਾਮਧਾਰੀ*

## ੧੭-੧੮ ਜਨਵਰੀ ਨੂੰ ਮਲੇਰਕੋਟਲੇ ਵਿਖੇ ਰਾਜ ਪੱਧਰੀ ਨਾਮਧਾਰੀ ਸ਼ਹੀਦੀ ਸਮਾਗਮ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ ੧੭-੧੮ ਜਨਵਰੀ ਸੰਨ ੨੦੦੧ ਈ: ਨੂੰ ਮਲੇਰਕੋਟਲਾ ਵਿਖੇ ੬੬ ਨਾਮਧਾਰੀ ਸ਼ਹੀਦ ਸਿੰਘਾਂ ਦੀ ਯਾਦ ਵਿਚ ਹਰ ਸਾਲ ਦੀ ਤਰ੍ਹਾਂ ਇਕ ਬਹੁਤ ਭਾਰੀ ਰਾਜ ਪੱਧਰੀ ਨਾਮਧਾਰੀ ਸ਼ਹੀਦੀ ਸਮਾਗਮ ਹੋ ਰਿਹਾ ਹੈ। ਸੰਤ ਸੁਰਿੰਦਰ ਸਿੰਘ ਨਾਮਧਾਰੀ ਦੇ ਦੱਸਣ ਮੁਤਾਬਿਕ ਪੰਜਾਬ ਦੇ ਮੁੱਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਜੀ ਨਾਲ ਹੋਰ ਵੀ ਕੈਬਿਨੇਟ ਮੰਤਰੀ ਤੇ ਰਾਜਨੀਤਕ ਤੇ ਧਾਰਮਿਕ ਸੰਪਰਦਾਵਾਂ ਦੇ ਮੁੱਖੀ ਪੁਜ ਰਹੇ ਹਨ। ਇਹ ਵੀ ਪਤਾ ਲੱਗਾ ਹੈ ਕਿ ਮੁੱਖ ਮੰਤਰੀ ਜੀ ਨੇ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਅਟੱਲ ਬਿਹਾਰੀ ਵਾਜਪਾਈ ਜੀ ਨੂੰ ਇਸ ਸਮਾਗਮ ਤੇ ਪੁੱਜਣ ਲਈ ਬੇਨਤੀ ਪੱਤਰ ਲਿਖ ਭੇਜਿਆ ਹੈ। ਇਸ ਸਮੇਂ ਜਥੇਦਾਰਾਂ ਦੇ ਦੀਵਾਨ, ਕਵੀਜਨਾਂ ਤੇ ਕਵੀਸ਼ਰਾਂ ਦੀਆਂ ਕਵਿਤਾਵਾਂ ਅਤੇ ਪ੍ਰਮੁੱਖ ਬੁੱਧੀਜੀਵੀ ਸ਼ਰਧਾ ਦੇ ਫੁੱਲ ਭੇਂਟ ਕਰਨਗੇ। ਦੇਸ਼ ਵਿਦੇਸ਼ ਤੋਂ ਸੰਗਤਾਂ ਪੁੱਜ ਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਤੇ ਨਾਮਧਾਰੀ ਸ਼ਹੀਦ ਸਿੰਘਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਕੇ ਲਾਭ ਉਠਾਉਣ।

ਹਰ ਸਾਲ ਦੀ ਤਰ੍ਹਾਂ ੧੬ ਜਨਵਰੀ ੨੦੦੧ ਈ: ਸ਼ਹੀਦ ਬਿਸ਼ਨ ਸਿੰਘ ਜੀ ਦੀ ਯਾਦ 'ਚ ਪਿੰਡ ਰੜ ਜ਼ਿਲ੍ਹਾ ਸੰਗਰੂਰ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ ਜੋੜ ਮੇਲਾ ਹੋ ਰਿਹਾ ਹੈ।

—*ਦ. ਸ. ਨਾ.*

## ਪੰਜਾਬੀ 'ਸੱਥ ਵੱਲੋਂ' ਸਨਮਾਨਾਂ ਦਾ ਐਲਾਨ

ਲਾਂਬੜਾ—ਪੰਜਾਬ, ਪੰਜਾਬੀਅਤ ਅਤੇ ਪੰਜਾਬੀਪੁਣੇ ਨਾਲ ਅਦਾਰੇ ਪੰਜਾਬੀ ਸੱਥ ਵੱਲੋਂ ਹਰ ਸਾਲ ਦੀ ਤਰ੍ਹਾਂ ਇਸ ਵਾਰ ਆਪਣੀ ਗਿਆਰਵੀਂ ਪਰ੍ਹਿਆ ਮੌਕੇ ਆਪਣੇ-ਆਪਣੇ ਖੇਤਰਾਂ ਵਿਚ ਮੁੱਲਵਾਨ ਯੋਗਦਾਨ ਪਾਉਣ ਲਈ ਸੱਤ ਮਹਾਨ ਸਖਸ਼ੀਅਤਾਂ ਨੂੰ ਸਨਮਾਨਿਤ ਕੀਤਾ ਜਾ ਰਿਹਾ ਹੈ। ਇਹ ਐਲਾਨ ਅੱਜ ਏਥੇ ਪ੍ਰੈੱਸ ਨਾਲ ਮਿਲਣੀ ਮੌਕੇ ਸ. ਪਿਆਰਾ ਸਿੰਘ ਪ੍ਰਧਾਨ, ਪੰਜਾਬੀ ਸੱਥ ਅਤੇ ਡਾ. ਨਿਰਮਲ ਸਿੰਘ ਸਕੱਤਰ, ਪੰਜਾਬੀ ਸੱਥ ਹੁਰਾਂ ਕੀਤਾ। ਸੱਥ ਵਲੋਂ 'ਗਿਆਨੀ ਹੀਰਾ ਸਿੰਘ ਪੁਰਸਕਾਰ' ਅੱਧੀ ਸਦੀ ਤੋਂ ਮਾਂ ਬੋਲੀ ਦੀ ਖਿਦਮਤ ਵਿਚ ਦਿਲ ਜਾਨ ਨਾਲ ਜੁੜੇ ਮਹਾਨ ਸਾਹਿਤਕਾਰ ਤੇ ਪੱਤਰਕਾਰ ਪ੍ਰੋ: ਪਿਆਰਾ ਸਿੰਘ ਭੋਗਲ ਜਲੰਧਰ ਨੂੰ ਦਿੱਤਾ ਜਾ ਰਿਹਾ ਹੈ। ਗੁਰਮਤਿ ਦੇ ਗਾਡੀ ਰਾਹ ਦੀ ਸਿਰਮੌਰ ਵੀਰਾਂਗਣ ਗੁਰਮਤਿ ਕਾਲਜ ਦੀ ਸਾਬਕਾ ਪ੍ਰਿੰਸੀਪਲ ਡਾ: ਕੁਲਵੰਤ ਕੌਰ ਪਟਿਆਲਾ ਨੂੰ 'ਭਾਈ ਗੁਰਦਾਸ ਪੁਰਸਕਾਰ', ਪੰਜਾਬੀ ਸੱਭਿਆਚਾਰ ਦੀ ਜਿੰਦ ਜਾਨ ਬੋਲੀਆਂ, ਟੱਪੇ ਤੇ ਲੋਕ ਗੀਤਾਂ ਦੇ ਖੋਜਕਾਰ ਮਲਵਈ ਬਾਈ ਡਾ. ਨਾਹਰ ਸਿੰਘ ਚੰਡੀਗੜ੍ਹ ਨੂੰ 'ਡਾ. ਮਹਿੰਦਰ ਸਿੰਘ ਰੰਧਾਵਾ ਪੁਰਸਕਾਰ', ਬਾਲ ਸਾਹਿਤ ਤੇ ਗਿਆਨ ਵਿਗਿਆਨ ਦੇ ਖੇਤਰ ਵਿਚ ਮੱਲਾਂ ਮਾਰਨ ਲਈ ਡਾ. ਡੀ.ਪੀ. ਸਿੰਘ ਨੰਗਲ ਨੂੰ 'ਪ੍ਰਿੰਸੀਪਲ ਤਿਰਲੋਚਨ ਸਿੰਘ ਪੁਰਸਕਾਰੜ, ਪੰਜਾਂ ਪਾਣੀਆਂ ਦੀ ਭੋਇੰ ਪੰਜਾਬ ਦੀ ਰੂਹ ਸੂਫ਼ੀ ਕਲਾਮ ਦੇ ਬੇਜੋੜ ਗਵੱਈਏ ਜਨਾਬ ਬਰਕਤ ਸਿੱਧੂ ਮੋਗਾ ਨੂੰ 'ਬਾਬਾ ਬੁੱਲੇ ਸ਼ਾਹ ਪੁਰਸਕਾਰ'

ਦਿੱਤਾ ਜਾਵੇਗਾ। ਇਹਨਾਂ ਤੋਂ ਇਲਾਵਾ ਇਕਜੁੱਟ ਤੇ ਇਕ-ਮੁੱਠ ਪੰਜਾਬੀ ਰਹਿਤਲ ਤੇ ਬੋਲੀ ਦੇ ਅਲੰਕਾਰ ਜਨਾਬ ਨਜ਼ੀਰ ਕਹੂਟ (ਹਾਲ ਟੋਰਾਂਟੋ ਕੈਨੇਡਾ) ਨੂੰ ਉਹਨਾਂ ਦੀ ਨਿਧੜਕ, ਅਣਖੀਲੀ ਤੇ ਨਿਰਪੱਖ ਲੇਖਣੀ ਲਈ 'ਬਾਬਾ ਫ਼ਰੀਦ ਪੁਰਸਕਾਰ' ਅਤੇ ਸਾਡੇ ਇਕੋ ਪੰਜਾਬੀ ਇਕ ਮਹਾਰਾਜੇ ਰਣਜੀਤ ਸਿੰਘ ਦੇ ਫਰਾਂਸ ਨਾਲ ਸੰਬੰਧਾਂ ਬਾਰੇ ਖੋਜੀ ਇਤਿਹਾਸਕਾਰ ਡਾ. ਫੌਂਤੇ ਪੈਰਿਸ ਫਰਾਂਸ ਨੂੰ 'ਕਰਮ ਸਿੰਘ ਹਿਸਟੋਰੀਅਨ ਪੁਰਸਕਾਰ' ਭੇਟ ਕਰਕੇ ਮਹਾਨ ਜਰਨੈਲ ਵੈਨਤੂਰਾ ਹੋਰਾਂ ਦਾ ਸ਼ੁਕਰਾਨਾ ਅਦਾ ਕਰਨ ਦਾ ਉਪਰਾਲਾ ਸੱਥ ਵੱਲੋਂ ਕੀਤਾ ਜਾ ਰਿਹਾ ਹੈ। ਇਸ ਮੌਕੇ ਸਨਮਾਨਾਂ ਸਬੰਧੀ ਦੱਸਦੇ ਹੋਏ ਡਾ. ਨਿਰਮਲ ਸਿੰਘ ਹੁਰਾਂ ਦੱਸਿਆ ਕਿ ਹਰ ਸਨਮਾਨਿਤ ਹਸਤੀ ਨੂੰ ੭੧੦੦ ਰੁਪਿਆ ਨਕਦ, ਸਨਮਾਨ ਨਿਸ਼ਾਨੀ ਅਤੇ ਲੋਈ ਭੇਟ ਕਰਨ ਲਈ ਲਾਂਬੜਾ (ਜਲੰਧਰ) ਵਿਖੇ ਸਮਾਗਮ ਹੋਵੇਗਾ। ਵਰਨਣਯੋਗ ਹੈ ਕਿ ਪੰਜਾਬੀ ਸੱਥ ਵੱਲੋਂ ਪੰਜਾਬ ਦੀ ਪੰਜਾਬੀ ਵਿਚ ਕੰਮ ਕਰਨ ਵਾਲੀਆਂ ੮੦ ਤੋਂ ਵੀ ਵੱਧ ਸਖਸ਼ੀਅਤਾਂ ਨੂੰ ਪਿਛਲੇ ਦਸ ਸਾਲਾਂ ਵਿਚ ਸਨਮਾਨਿਤ ਕੀਤਾ ਜਾ ਚੁੱਕਾ ਹੈ। ਇਸ ਪ੍ਰੈੱਸ ਨਾਲ ਮਿਲਣੀ ਮੌਕੇ ਹੋਰਨਾਂ ਤੋਂ ਇਲਾਵਾ ਸ. ਹਿੰਦਪਾਲ ਸਿੰਘ ਚਿੱਟੀ ਸਾਬਕਾ ਐਮ. ਡੀ. ਸੈਂਟਰਲ ਕੋਆਪਰੇਟਿਵ ਬੈਂਕ ਜਲੰਧਰ, ਸ. ਬਲਦੇਵ ਸਿੰਘ ਸਿੱਧੂ ਲਾਂਬੜੀ, ਡਾ. ਮੋਹਨ ਸਿੰਘ ਲੱਲੀ ਹਾਜ਼ਰ ਸਨ।

*—ਏ-ਰੁਹੁਪਿੰਦਰ ਰੂਪ ਸਿੰਘ ਸੰਧੂ*
*ਪੱਤਰ ਪ੍ਰੇਰਕ ਲਾਂਬੜਾ*

## ਮਾਤਾ ਬਿਸ਼ਨ ਕੌਰ ਜੀ ਨੂੰ ਸ਼ਰਧਾਂਜਲੀ

ਜਲੰਧਰ ਦੀ ਇਕ ਬਜ਼ੁਰਗ ਹਸਤੀ ਸੌ ਸਾਲ ਤੋਂ ਉਪਰ ਉਪਰ ਭੋਗ ਕੇ ਮਿਤੀ ੬ ਨਵੰਬਰ ੨੦੦੦ ਨੂੰ ਜੀਵਨ ਯਾਤਰਾ ਸਫਲਤਾ ਸਹਿਤ ਸੰਪੂਰਨ ਕਰ ਗਈ ਹੈ। ਇਹ ਹਨ ਮਾਤਾ ਬਿਸ਼ਨ ਕੌਰ ਜੀ ਸਪਤਨੀ ਸਵ. ਸੰਤ ਰਾਮ ਸਿੰਘ ਮਠਾੜੂ। ਮਾਤਾ ਬਿਸ਼ਨ ਕੌਰ ਨਾਮਧਾਰੀ ਪੰਥ ਦੀਆਂ ਮਸ਼ਹੂਰ ਹਸਤੀਆਂ ਸੰਤ ਦਇਆ ਸਿੰਘ ਦਾਰਾਸਲਾਮ ਤਨਜ਼ਾਨੀਆ ਵਾਲੇ (ਅਜ ਕਲ੍ਹ ਇੰਗਲੈਂਡ), ਸੰਤ ਸਵਰਨ ਸਿੰਘ ਨਾਮਧਾਰੀ ਕਪੂਰਥਲਾ ਵਾਲੇ ਅਤੇ ਸ. ਹਰਚਰਨ ਸਿੰਘ ਜਲੰਧਰ, ਬੀਬੀ ਸਵਰਨ ਕੌਰ ਅਤੇ ਬੀਬੀ ਮਲਕੀਤ ਕੌਰ ਦੇ ਮਾਤਾ ਜੀ ਸਨ। ਮਾਤਾ ਜੀ ਅੱਜ ਕਲ੍ਹ ਆਪਣੇ ਛੋਟੇ ਸਪੁੱਤਰ ਸ. ਹਰਚਰਨ ਸਿੰਘ ਹੋਰਾਂ ਕੋਲ ੩੧ ਲਾਜਪਤ ਨਗਰ ਲਿੰਕ ਰੋਡ ਵਿਖੇ ਹੀ ਨਿਵਾਸ ਰੱਖ ਰਹੇ ਸਨ ਅਤੇ ਇਥੇ ਹੀ ਆਪ ਨੇ ਅੰਤਮ ਸੁਆਸ ਪੂਰੇ ਕੀਤੇ। ਇਸੇ ਦਿਨ ਵਿਧੀਵਤ ਮਰਿਆਦਾ ਅਨੁਸਾਰ ਸਾਧ ਸੰਗਤ ਵਲੋਂ ਸ਼ਬਦ ਕੀਰਤਨ ਕਰ ਕੇ ਮਾਡਲ ਟਾਊਨ ਸਮਸ਼ਾਨ ਘਾਟ ਵਿਚ ਸਸਕਾਰ ਕੀਤਾ ਗਿਆ।

੧੨ ਨਵੰਬਰ ਨੂੰ ਪਰਿਵਾਰ ਵਲੋਂ ਮਾਤਾ ਜੀ ਨਮਿਤ ਜਲੰਧਰ ਵਿਚ ਨਿਵਾਸ ਅਸਥਾਨ ਤੇ ਭੋਗ ਪਾਇਆ ਗਿਆ। ਜਿਸ ਵਿਚ ਜਥੇਦਾਰ ਜੀਤ ਸਿੰਘ ਚੰਡੀਗੜ੍ਹ ਨੇ ਕੀਰਤਨ ਕੀਤਾ। ਉਪਰੰਤ ਗਿਆਨ ਮਾਹਤੰਡ ਪੰਡਿਤ ਗੋਪਾਲ ਸਿੰਘ ਜੀ ਨੇ ਕਥਾ ਕਰ ਕੇ ਸਮੇਂ ਅਨੁਸਾਰ ਗੁਰਮਤ ਦੀ ਸੇਧ ਵਿਚ ਬਾਣਾ ਮੰਨਣ ਦਾ ਉਪਦੇਸ਼ ਦਿੰਦਿਆ ਪਰਿਵਾਰ ਨੂੰ ਮਾਤਾ ਜੀ ਦੇ.ਸ਼ੁਭ ਆਦਰਸ਼ਾਂ ਉੱਤੇ ਚਲਣ ਦੀ ਪ੍ਰੇਰਣਾ ਦਿੱਤੀ। ਮਾਤਾ ਜੀ ਦੇ ਸੱਚੇ ਸੁੱਚੇ ਜੀਵਨ ਗੁਰੂ ਘਰ ਨਾਲ ਅਗਾਧ ਸ਼ਰਧਾ ਅਤੇ ਆਪਣੇ ਪਰਿਵਾਰ ਨੂੰ ਸਹੀ ਸੇਧ ਦੇਣ ਤੇ ਗੁਣਾਂ ਨੂੰ ਯਾਦ ਕੀਤਾ ਗਿਆ।

## ਕੁਲਦੀਪ ਸਿੰਘ ਉਭੀ ਜੀ ਦਾ ਅਨੰਦ ਕਾਰਜ

ਸਾਬਕਾ ਪ੍ਰਧਾਨ ਸੰਤ ਹਰੀ ਸਿੰਘ ਭੋਗਲ ਜੀ ਦੀ ਫੁਲਵਾੜੀ ਵਿਚ ਹੋਰ ਨਿਖਾਰ ਆਇਆ ਜਦੋਂ ਉਨ੍ਹਾਂ ਦੇ ਦੋਹਤਰੇ ਕਾਕਾ ਕੁਲਦੀਪ ਸਿੰਘ ਉਭੀ ਦਾ ਅਨੰਦ ਕਾਰਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਵਿੱਤਰ ਹਜ਼ੂਰੀ ਵਿਚ ਜੱਪ ਪ੍ਰਯੋਗ ਦੇ ਭੋਗ ਸਮੇਂ ਉਸਤਾਦ ਹਰਭਜਨ ਸਿੰਘ ਜੀ ਦੀ ਸਪੁਤਰੀ ਪਵਨਜੀਤ ਕੌਰ ਨਾਲ ਸ੍ਰੀ ਭੈਣੀ ਸਾਹਿਬ ੧੯ ਅਕਤੂਬਰ ੨੦੦੦ ਨੂੰ ਹੋਇਆ।

ਕਾਕਾ ਕੁਲਦੀਪ ਸਿੰਘ ਸਪੁੱਤਰ ਸੰਤ ਕੁਲਵੰਤ ਸਿੰਘ ਤੇ ਬੀਬੀ ਰਜਿੰਦਰ ਕੌਰ ਉਭੀ ਅਜ ਕਲ੍ਹ ਨਾਮਧਾਰੀ ਸੰਗਤ ਬਰਮਿੰਘਮ ਦੇ ਜਨਰਲ ਸਕੱਤਰ ਦੀ ਸੇਵਾ ਨਿਭਾ ਰਹੇ ਹਨ। ਬੜਾ ਹੀ ਹੋਣਹਾਰ ਪੁੱਤਰ ਪੰਥਕ ਸੇਵਾ ਲਈ ਹਮੇਸ਼ਾ ਤੱਤਪਰ ਰਹਿੰਦਾ ਹੈ। ਜਦੋਂ ਪਿਛਲੇ ਦੌਰੇ 'ਤੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਪਹੁੰਚਿਆ ਤਦ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤੇ ਕਿ 'ਜੱਪ ਪ੍ਰਯੋਗ ਤੇ ਸ੍ਰੀ ਭੈਣੀ ਸਾਹਿਬ ਪਹੁੰਚ ਜਾਣਾ ਉਥੇ ਮੈਂ ਤੇਰਾ ਅਨੰਦ ਕਾਰਜ ਕਰਨਾ ਹੈ।' ਬੱਚੇ ਦੀ ਸਿਫਤ ਇਹ ਕਿ ਉਸ ਨੇ ਲੜਕੀ ਬਾਰੇ ਕੋਈ ਸੁਆਲ ਨਹੀਂ ਕੀਤਾ ? ਇਸ ਪੱਛਮੀ ਸੱਭਿਅਤਾ ਦੇ ਦੁਆਬੇ ਸ਼ਹਿਰ ਵਿਚ ਰਹਿੰਦਿਆਂ ਇਥੇ ਹੀ ਵਿਦਿਆ ਹਾਸਲ ਕਰਕੇ ਆਪਣੇ ਸਤਿਗੁਰੂ ਦੇ ਬਚਨ ਉਪਰ ਕਿੰਤੂ ਪ੍ਰੰਤੂ ਕੀਤਿਆਂ ਬਿਨਾਂ ਹੀ ਫੁੱਲ ਚੜ੍ਹਾਏ। ਇਸ ਅਨੰਦ ਕਾਰਜ ਦੀ ਭੋਗਲ ਤੇ ਉਭੀ ਪ੍ਰਵਾਰ ਨੂੰ ਬਹੁਤ ਬਹੁਤ ਵਧਾਈ ਅਤੇ ਸਤਿਗੁਰਾਂ ਦੇ ਚਰਨਾਂ 'ਚ ਅਰਜੋਈ ਹੈ. ਕਿ ਜੋੜੀ ਨੂੰ ਚਿਰੰਜੀਵ ਗ੍ਰਿਹਸਤ ਜੀਵਨ ਬਖਸ਼ਨ।

*ਸੁਰਜੀਤ ਸਿੰਘ ਜੀਤ*

# ਪ੍ਰਤੀਕਿਰਿਆ

ਅੱਜ ਦੂਸਰੀ ਡਾਕੇ ਆਪ ਜੀ ਦਾ ਸੱਜਰਾ ਅੰਕ ਮਿਲਿਆ ਬਹੁਤ ਹੀ ਸੁੰਦਰ ਵਧੀਆ ਸੁੱਘੜ ਸੰਪਾਦਕੀ ਹੇਠ ਛਪਿਆ ਬੜਾ ਹੀ ਪਿਆਰਾ ਪਰਚਾ ਲੱਗਿਆ, ਸ਼ੁਰੂ ਤੋਂ ਅੰਤ ਤੱਕ ਇਸ ਦਾ ਪਾਠ ਕੀਤਾ ਬੜਾ ਅਨੰਦ ਆਇਆ, ਅਖੀਰ ਚੁੱਕ ਕੇ ਵਗਾਹ ਕੇ ਮਾਰਿਆ। ਘਰ ਵਾਲੀ ਪੁੱਛਿਆ, 'ਕੀ ਗੱਲ ਹੈ ਇੰਝ ਸੁੱਟ ਦਿੱਤਾ।' ਹਨੂਮਾਨ ਜੀ ਵਾਲੀ ਗੱਲ ਆਖੀ ਕਿ, "ਜੇ ਮੇਰੇ ਰਾਮ ਦਾ ਨਾਮ ਨਾ ਹੋਵੇ ਤਦ ਇਹ ਸਰੀਰ ਵੀ ਨਾ ਰੱਖਾਂ।" ਨਵੰਬਰ ਦੇ ਮਹੀਨੇ (੭ ਨਵੰਬਰ) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪਵਿੱਤਰ ਪ੍ਰਕਾਸ਼ ਦਿਵਸ ਹੋਵੇ, ਨਵੰਬਰ ਦੇ 'ਵਰਿਆਮ' ਵਿਚ ਇਸ ਦਾ ਜ਼ਿਕਰ ਨਾ ਹੋਵੇ, ਕੋਈ ਵਧਾਈ ਦਾ ਸੰਦੇਸ਼ ਵੀ ਨਾ ਹੋਵੇ... ਫਿਰ ਇਸ ਰਸਾਲੇ ਨੂੰ ਕੀ ਕਰਨਾ ਹੈ ? ਬੜੀ ਵੱਡੀ ਗੁਸਤਾਖੀ ਆਪ ਜੀ ਨੇ ਕੀਤੀ ਹੈ। ਇਸ ਪੱਤਰ ਨਾਲ ਦਸ ਪੌਂਡ ਭੇਜ ਰਿਹਾ ਹਾਂ ਜੀ ਅਗਲੇ ਅੰਕ ਵਿਚ ਦਾਸ ਵਲੋਂ ਭੇਜੇ ਵਧਾਈ ਸੰਦੇਸ਼ ਛਾਪ ਕੇ ਹੀ ਦਾਸ ਦੀ ਤਮੰਨਾ ਪੂਰੀ ਕਰਨੀ ਜੀ, ਧੰਨਵਾਦੀ ਹੋਵਾਂਗਾ ਜੀ।

ਵੈਸੇ ਪਰਚੇ ਵਿਚ 'ਜ਼ਫ਼ਰ' ਜੀ ਦਾ ਲੇਖ ਬਹੁਤ ਹੀ ਜਾਣਕਾਰੀ ਅਤੇ ਸਮੀਖਿਆ ਭਰਪੂਰ ਸੀ। ਆਪ ਜੀ ਦੇ ਸਫ਼ਰਨਾਮੇ ਤਾਂ ਰਸੀਲੇ ਹੀ ਹੁੰਦੇ ਹਨ। ਬਾਕੀ ਕਹਾਣੀਆਂ ਕਵਿਤਾਵਾਂ ਆਦਿ ਸਭ ਕੁਝ ਹੀ ਬਹੁਤ ਵਧੀਆ ਸਨ ਜੀ। ਸ਼ਾਲਾ ਵਰਿਆਮ ਹੋਰ ਬੁਲੰਦੀਆਂ ਨੂੰ ਛੂੰਹਦਾ ਜਾਵੇ ਜੀ। ਕਵੀ ਜੀ ਨੂੰ ਬਹੁਤ ਬਹੁਤ ਵਧਾਈਆਂ, ਆਖਰ ਕਵੀ ਜੀ ਦੀ ਘਾਲਣਾ ਥਾਂਏ ਪਈ। ਸ੍ਰੀ ਸਤਿਗੁਰੂ ਜੀ ਪੰਜਾਬੀ ਸਾਹਿਤ ਤੇ ਪੰਜਾਬੀਅਤ ਬਾਰੇ ਬਹੁਤ ਵੱਡੀ ਅਨਾਇਤ ਹੈ, ਬਹੁਤ ਹੀ ਕ੍ਰਿਪਾ ਦ੍ਰਿਸ਼ਟੀ ਰਖਦੇ ਹਨ, ਸਾਹਿਤਕਾਰਾਂ 'ਤੇ। ਪੰਜਾਬੀ ਲਿਖਾਰੀ ਹਜ਼ੂਰ ਜੀ ਦੀ ਕ੍ਰਿਪਾ ਦੇ ਖਾਸ ਪਾਤਰ ਹਨ। ਜਿਵੇਂ ਹਜ਼ੂਰ ਜੀ ਸ਼ਾਸਤਰੀ ਸੰਗੀਤਕਾਰਾਂ ਨੂੰ ਨਿਵਾਜਦੇ ਹਨ, ਉਥੇ ਪੰਜਾਬੀ ਦੇ ਸਾਹਿਤਕਾਰ ਅਤੇ ਪੰਜਾਬੀਅਤ-ਗੁਰਮਤ ਦੇ ਦੀਵਾਨੇ ਵੀ ਹਜ਼ੂਰ ਜੀ ਦੀ ਛੱਤਰ ਛਾਇਆ ਦਾ ਨਿੱਘ ਮਾਣਦੇ ਰਹਿੰਦੇ ਹਨ। ਕਵੀ ਜੀ ਦਾ ਸਨਮਾਨ ਸੁਣ ਬੜੀ ਹੀ ਖੁਸ਼ੀ ਹੋਈ। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦਾ ਕੋਟਾਨ ਕੋਟ ਧੰਨਵਾਦ। ਆਪ ਜੀ ਦਾ ਵੀ ਬਹੁਤਕ ਧੰਨਵਾਦ ਜੋ ਇੰਨਾ ਵਧੀਆ ਪਰਚਾ ਅਤੇ ਅਜਿਹੀਆਂ ਵਧੀਆ ਖਬਰਾਂ, ਤਸਵੀਰਾਂ ਆਦਿ ਛਾਪ ਕੇ ਜੱਸ ਖੱਟ ਰਹੇ ਹੋ। ਭੁੱਲ ਚੁੱਕ ਲਈ ਖਿਮਾਂ।

*—ਸੁਰਜੀਤ ਸਿੰਘ 'ਜੀਤ'*
*ਲੰਡਨ*

'ਵਰਿਆਮ' ਦਾ ਤਾਜ਼ਾ ਅੰਕ ਅੱਜ ਹੀ ਮਿਲਿਆ, ਹਰ ਅੰਕ ਵਾਂਗ ਇਹ ਵੀ ਬੜਾ ਦਿਲਕਸ਼ ਹੈ। ਮੈਨੂੰ ਇਸ ਗੱਲ ਦੀ ਵਿਸ਼ੇਸ਼ ਖੁਸ਼ੀ ਹੈ ਕਿ 'ਵਰਿਆਮ' ਨੇ ਆਪਣੇ ਸਾਹਿਤਕ, ਸਭਿਆਚਾਰਕ, ਨੈਤਿਕ ਅਤੇ ਅਧਿਆਤਮਕ ਫਰਜ਼ਾਂ ਪ੍ਰਤੀ ਕਦੇ ਵੀ ਕੋਤਾਹੀ ਨਹੀਂ ਕੀਤੀ। ਜਿਸ ਨਿਸ਼ਠਾ, ਸਤਿਗੁਰੂ ਦੀ ਕ੍ਰਿਪਾ-ਦ੍ਰਿਸ਼ਟੀ, ਆਤਮ-ਵਿਸ਼ਵਾਸ, ਲਗਨ ਅਤੇ ਸਿਰੜ ਨਾਲ ਤੁਸੀਂ ਵਰਿਆਮ ਨੂੰ ਅੱਗੇ ਤੋਂ ਅੱਗੇ ਤੋਰੀ ਜਾ ਰਹੇ ਹੋ, ਉਹ ਹਿੰਮਤ ਤੇ ਬਖਸ਼ਸ਼ ਦਾ ਨਤੀਜਾ ਹੈ। ਪੰਜਾਬੀ ਦੀ ਪੱਤਰਕਾਰੀ ਵਿਚ ਵਰਿਆਮ ਵਰਗੇ ਪਰਚੇ ਹੀ ਅਮਰ ਰਹਿ ਸਕਦੇ ਹਨ ਕਿਉਂਕਿ ਪੰਜਾਬੀ ਦੀ ਮਾਸਿਕ ਸਾਹਿਤਕ ਪੱਤਰਕਾਰੀ ਤੰਗ ਵਲਗਣਾਂ ਅਤੇ ਮਜਬੂਰੀਆਂ ਵੱਸ ਬਹੁਤੀ ਪ੍ਰਵਾਨ ਚੜ੍ਹਦੀ ਨਹੀਂ ਵੇਖੀ ਗਈ। ਜਿਸ ਖੂਬਸੂਰਤੀ ਨਾਲ ਵਰਿਆਮ ਦਾ ਟਾਈਟਲ ਪੰਨਾ ਸੰਵਾਰਿਆ ਤੇ ਸਜਾਇਆ ਜਾਂਦਾ ਹੈ, ਉਹ ਕਿਸੇ ਹੋਰ ਪਰਚੇ ਵਿਚ ਨਹੀਂ ਮਿਲਦੀ। ਟਾਈਟਲ-ਪੰਨਾ ਅਧਿਆਤਮਕ ਅਤੇ ਰੂਹਾਨੀ-ਦਿਖ ਨਾਲ ਮਨ ਦੀਆਂ ਗਹਿਰਾਈਆਂ ਅੰਦਰ ਸ਼ਾਂਤੀ, ਇਕਾਗਰਤਾ, ਸ਼ਰਧਾ ਅਤੇ ਵਿਸ਼ਵਾਸ ਦੀ ਭਾਵਨਾ ਜਗਾਉਂਦਾ ਹੈ, ਜਦੋਂ ਕਿ ਹੋਰ ਪਰਚੇ ਦੁਨਿਆਵੀ ਤਲਖੀਆਂ ਤੇ ਮਾਇਆਵੀ ਪ੍ਰਭਾਵਾਂ ਦੀ ਤੜਕ-ਭੜਕ ਵਾਲੇ ਹੀ ਹੋ ਨਿਬੜਦੇ ਹਨ।

ਤੁਸੀਂ ਇਸ ਪਰਚੇ ਰਾਹੀਂ ਮਾਨਵਤਾ ਦਾ ਜਿਹੜਾ ਰੂਹਾਨੀ ਸੰਦੇਸ਼ ਦੇ ਰਹੇ ਹੋ, ਉਹ ਸਮੁੱਚੀ ਦੁਨੀਆਂ, ਭਾਰਤ, ਪੰਜਾਬ ਅਤੇ ਕੌਮ ਲਈ ਮੋਤੀਆਂ-ਤੁਲ ਹੈ।

*—ਈਸ਼ਰ ਸਿੰਘ ਤਾਂਘ*
*ਪ੍ਰਧਾਨ ਭਾਸ਼ਾ ਐਕਟ ਸੰਘਰਸ਼ ਕਮੇਟੀ,*
*ਪਟਿਆਲਾ।*

ਵਰਿਆਮ ਦਾ ਦਸੰਬਰ ੨੦੦੦ ਦਾ ਖੂਬਸੂਰਤ ਅੰਕ ਪ੍ਰਾਪਤ ਹੋਇਆ। ਸੰਪਾਦਕੀ ਦਾ ਦਰਮਿਆਨ "ਕਿਸਾਨਾਂ ਦੀਆਂ ਮੁਸ਼ਕਲਾਂ" ਕਿਸਾਨਾਂ ਲਈ ਇੱਕ ਹਮਦਰਦੀ-ਭਰਿਆ ਤੇ ਸਹਿਯੋਗ-ਭਰਿਆ ਹੋਕਾ ਹੈ। ਇੱਕ ਸੱਚੇ ਸੁੱਚੇ ਪੰਜਾਬੀ ਲਈ ਅਜਿਹਾ ਲਿਖਣਾ ਵੀ ਬਣਦਾ ਹੈ। ਝੋਨੇ ਪ੍ਰਤੀ ਜੋ ਦੁਰਦਸ਼ਾ ਇਸ ਬਾਰ ਪੰਜਾਬੀ ਕਿਸਾਨ ਦੀ ਹੋਈ ਹੈ ਉਹ ਬਹੁਤ ਹੀ ਦਰਦਨਾਕ ਹੈ।

"ਲੋੜ ਹੈ, ਲੋੜ ਹੈ-ਅੱਜ ਸਿੱਖੀ ਕਿਰਦਾਰ ਦੀ ਲੋੜ ਹੈ" ਡਾ. ਅਜੀਤ ਸਿੰਘ ਦਾ ਲੇਖ ਸਿੱਖੀ ਦੀ ਇਕ ਸਰਵੋਤਮ ਪਹਿਚਾਣ ਬਾਰੇ ਵਿਆਖਿਆ ਕਰਦਾ ਹੈ। ਮੇਰੇ ਵਿਚਾਰ ਵਿਚ ਜੋ ਉਹਨਾਂ ਲਿਖਿਆ ਹੈ ਇਹ ਸਿੱਖੀ ਦੀ ਅਸਲ ਡੈਫੀਨੇਸ਼ਨ

ਹੈ। ਇਹ ਉਹਨਾਂ ਪੂਰਣ ਤੌਰ ਤੇ ਸਿੱਖੀ ਦੇ ਸੁਭਾ ਦੀ ਗੱਲ ਕੀਤੀ ਹੈ, ਸਗੋਂ ਅੱਜ ਦੇ ਸਿੱਖੀ ਪਹਿਰਾਵੇ ਦੀ ਨਹੀਂ। ਭਾਵ ਸ੍ਰੀ ਗੁਰੂ ਨਾਨਕ ਦੀ ਸਿੱਖੀ, ਸਤਿਗੁਰੂ ਰਾਮ ਸਿੰਘ ਦੀ ਸਿੱਖੀ, ਸ੍ਰੀ ਗੁਰੂ ਗੋਬਿੰਦ ਸਿੰਘ ਦੀ ਸਿੱਖੀ ਦੀ ਗੱਲ ਕੀਤੀ ਹੈ। ਹਾਂ, ਇਕ ਗੱਲ ਹੋਰ, ਉਹਨਾਂ ਕੁਰਸੀ ਦੀ ਸਿੱਖੀ ਬਾਰੇ ਕਾਫੀ ਵਿਰੋਧਾਭਾਵ ਪ੍ਰਗਟ ਕੀਤੇ ਹਨ। ਇਹ ਸੱਜਣ ਮੈਨੂੰ ਮੇਰੇ ਵਰਗੇ ਕੜਵੇ ਵਿਚਾਰਾਂ ਦੇ ਜਾਪੇ ਹਨ। ਕਿਤੇ ਆਉਣ ਤੇ ਜ਼ਰੂਰ ਮਿਲਣੀ ਕਰਾਓ ਕਾਫੀ ਨਿਧੜਕ ਆਦਮੀ ਹਨ ਤੇ ਸੱਚੀ ਸੁੱਚੀ ਸਿੱਖੀ ਤੇ ਪਹਿਰਾ ਦੇਣ ਵਾਲੇ ਭਾਸਦੇ ਹਨ। ਕਿਉਂਕਿ ਮਾਨਵਤਾ-ਭਰੀ ਸਿੱਖੀ ਤੇ ਮਨੁੱਖਵਾਦੀ ਸਿੱਖੀ ਦੀ ਗੱਲ ਕਰਦੇ ਹਨ।

ਡਾ. ਨਿਰਮਲ ਸਿੰਘ ਦਾ ਲੇਖ, "ਵਾਤਾਵਰਣ ਤੇ ਸਿਹਤ" ਮਨੁੱਖਤਾ ਲਈ ਇੱਕ ਕਲਿਆਣਕਾਰੀ ਸੁਝਾ ਹੈ ਜੇ ਮਨੁੱਖ ਇਸ ਵੱਲ ਧਿਆਨ ਦੇਵੇ ਤੇ। ਪਰ ਮਨੁੱਖ ਦੀਆਂ ਵਧਦੀਆਂ ਲੋੜਾਂ, ਜਿਸ ਦਾ ਮੂਲ ਸਰੋਤ ਵਧ ਰਹੀ ਜਨ-ਸੰਖਿਆ ਹੈ ਇਸ ਸੁਝਾ ਵੱਲ ਧਿਆਨ ਕਿਵੇਂ ਦੇਣ ਦੇਣਗੀਆਂ। ਇਸ ਦਾ ਹੱਲ ਵੀ ਤਾਂ ਡਾ. ਨਿਰਮਲ ਸਿੰਘ ਹੀ ਦਸ ਸਕਣਗੇ, ਜਿਹੜਾ ਕਿ ਥੋੜ੍ਹੇ ਵਿਚ ਗੁਜ਼ਾਰਾ ਕਰਨ ਲਈ ਉਕਸਾ ਸਕੇ। ਤੇ ਭਾਈਚਾਰਕ ਵਿਰਤੀਆਂ ਬਣਾ ਸਕੇ ਤੇ ਕਿਸੇ ਦੇ ਦੁੱਖ ਨੂੰ ਆਪਣੇ ਦੁੱਖ ਸਮਝਣ ਦੀ ਸ਼ਕਤੀ ਪ੍ਰਦਾਨ ਕਰ ਸਕੇ।

*—ਕ੍ਰਿਸ਼ਨ ਲਾਲ 'ਪਰਵਾਨਾ'*

*੭ ਕਨਾਟ ਸਰਕਸ, ਸਾਹਮਣੇ, ਪੰਜਾਬ ਕੇਸਰੀ*

*ਜਲੰਧਰ*

ਦਸੰਬਰ ੨੦੦੦ ਦੇ ਵਰਿਆਮ ਦੇ ਅੰਕ ਵਿਚ ਸ੍ਰੀ ਤਰਲੋਕ ਮਨਸੂਰ ਦੀ ਕਹਾਣੀ 'ਦਰਦ ਨ ਜਾਣੈ ਕੋਇ' ਬਹੁਤ ਵਧੀਆ ਲੱਗੀ। ਤੁਹਾਡਾ ਲੜੀਵਾਰ ਛਪ ਰਿਹਾ ਸਫ਼ਰਨਾਮਾ 'ਦੱਖਣੀ ਅਫਰੀਕਾ ਦੀ ਯਾਤਰਾ' ਦਿਲਚਸਪ ਤੇ ਇਤਿਹਾਸਕ ਹੈ। 'ਪ੍ਰਿੰਸੀਪਲ ਬੇਅੰਤ ਕੌਰ ਦੇ ਰਚਨਾ-ਸੰਸਾਰ ਤੇ ਇਕ ਪੰਛੀ-ਝਾਤ' ਸ੍ਰ. ਸੁਵਰਨ ਸਿੰਘ ਵਿਰਕ ਨੇ ਬੜੀ ਮਿਹਨਤ ਨਾਲ ਲਿਖਿਆ ਹੈ। ਅੰਕ ਵਿਚਲੀਆਂ ਤਸਵੀਰਾਂ 'ਵਰਿਆਮ' ਵਿਚ ਜਾਨ ਪਾ ਦਿੰਦੀਆਂ ਹਨ। ਸੰਗੀਤਕਾਰ ਉਸਤਾਦ ਹਰਭਜਨ ਸਿੰਘ ਦੀ ਬੇਟੀ ਪਵਨਜੀਤ ਦੇ ਅਨੰਦ ਕਾਰਜ ਦੀ ਤਸਵੀਰ ਬਹੁਤ ਵਧੀਆ ਛਪੀ ਹੈ। ਸ੍ਰੀ ਸੁਰਜੀਤ ਪਾਤਰ ਦੀ ਲਿਖੀ ਕਵਿਤਾ ਪ੍ਰਭਾਵਸ਼ਾਲੀ ਹੈ। ਸਭ ਤੋਂ ਵਧੀਆ ਵਰਿਆਮ ਦ Title Page ਤੇ ਛਪੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤੇ ਸਾਧ ਸੰਗਤ ਦੀ ਮਨੋਹਰ ਤਸਵੀਰ ਹੈ। ਮੁਬਾਰਕਾਂ!

ਅਗਲੇ ਅੰਕ ਜਨਵਰੀ ੨੦੦੧ ਦੇ ਇੰਤਜ਼ਾਰ 'ਚ।

*—ਸੂਬਾ ਸੁਰਿੰਦਰ ਕੌਰ ਖਰਲ*

ਵਰਿਆਮ ਨਿਰੰਤਰ ਅਤੇ ਸਹੀ ਵਕਤ ਮਿਲ ਰਿਹਾ ਹੈ। ਜੋ ਅੰਕ ਆਪ ਭੇਜਦੇ ਹੋ ਉਸ ਨੂੰ ਪੜ੍ਹਨ ਤੋਂ ਬਾਅਦ ਬੇ-ਅੰਤ ਸਕੂਨ ਮਿਲਣਾ ਹੈ। ਵਰਿਆਮ ਬੇ-ਹੱਦ ਪਸੰਦ ਆਇਆ। ਸੰਪਾਦਕੀ ਗ਼ਜ਼ਲ ਸੰਗ੍ਰਹਿ, ਕਵਿਤਾਵਾਂ ਪਾਤਸ਼ਾਹ ਜੀ ਦੇ ਦੇਸ ਵਿਦੇਸ ਦੇ ਦੌਰਿਆਂ ਦੀਆਂ ਤਸਵੀਰਾਂ ਅਤੇ ਸਾਹਿਤਕ ਸਰਗਰਮੀਆਂ ਨਾਲ ਭਰਭੂਰ ਹੁੰਦਾ ਹੈ। ਇਸ ਗੱਲ ਦਾ ਬਹੁਤ ਅਫਸੋਸ ਹੈ ਕਿ ਵਰਿਆਮ ਛਪਦੇ ਨੂੰ ੨੫ ਸਾਲ ਤੋਂ ਜ਼ਿਆਦਾ ਹੋ ਗਏ ਹਨ ਤੇ ਅਸੀਂ ਇਸਨੂੰ ਸਿਰਫ ਸਾਲ ਤੋਂ ਹੀ ਲੈਣਾ ਸ਼ੁਰੂ ਕੀਤਾ ਹੈ। ਉਮੀਦ ਕਰਦੇ ਹਾਂ ਕਿ ਦਿਨ ਦੁਗਣੀ ਰਾਤ ਚੌਗਣੀ ਤਰੱਕੀ ਕਰ ਚੁਕਿਆ ਵਰਿਆਮ ਉਸ ਮੰਜ਼ਿਲ ਤੇ ਜਲਦੀ ਹੀ ਪਹੁੰਚ ਜਾਵੇਗਾ। ਜੋ ਦੁਨੀਆਂ ਦੇ ਉਂਗਲੀਆਂ ਤੇ ਗਿਣੇ ਜਾਣ ਵਾਲੇ ਮੈਗਜੀਨ ਹਨ। ਆਪ ਜੀ ਦਾ ਧੰਨਵਾਦੀ।

*—ਡਾ. ਲਖਵੀਰ ਸਿੰਘ*

*੨/੯੭ ਮਹਿਰਾਜ ਬਸਤੀ, ਰਾਮਪੁਰਾ*

*ਫੂਲ (ਬਠਿੰਡਾ)*

ਦਸੰਬਰ ਅੰਕ ਤਕਰੀਬਨ ਮੈਂ ਪੂਰਾ ਹੀ ਪੜ੍ਹ ਲਿਆ ਹੈ। ਤਰਲੋਕ ਮਨਸੂਰ ਜੀ ਦੀ ਕਹਾਣੀ ਤੇ ਆਪ ਜੀ ਵਲੋਂ ਲਿਖੀ ਦੱਖਣੀ ਅਫਰੀਕਾ ਦੀ ਯਾਤਰਾ ਬੇਹੱਦ ਪਸੰਦ ਆਈ। ਬਾਕੀ ਮੈਟਰ ਵੀ ਚੰਗਾ ਲੱਗਿਆ। ਐਨਾ ਚੰਗਾ ਮੈਟਰ ਪੜ੍ਹਨ ਨੂੰ ਮਿਲਿਆ। ਏਸ ਵਿਚ ਆਪ ਜੀ ਦੀ ਮਿਹਨਤ ਤੇ ਲਗਨ ਹੈ॥ ਸੋ ਆਪ ਜੀ ਨੂੰ ਬਹੁਤ ਮੁਬਾਰਿਕ। ਉਮੀਦ ਹੈ 'ਵਰਿਆਮ' ਏਸੇ ਤਰ੍ਹਾਂ ਚੜ੍ਹਦੀਆਂ ਕਲਾਂ ਵਿਚ ਨਿਕਲਦਾ ਰਹੇਗਾ।

*—ਬਚਿੰਤ ਕੌਰ*

*ਦਿੱਲੀ।*

'ਵਰਿਆਮ' ਦੀ ਮੈਂ ਇਸ ਲਈ ਬੇ-ਹੱਦ ਕਦਰ ਕਰਦਾ ਹਾਂ। ਕਿਉਂਕਿ ਇਸ ਵਿੱਚ ਸੱਚ ਨੂੰ ਸੱਚ ਕਹਿਣ ਦਾ ਸਾਹਸ, ਸਿਦਕ ਤੇ ਸਿਰੜਤਾ ਹੈ।

*ਡਾ. ਅਜੀਤ ਸਿੰਘ, ਦਿੱਲੀ*

ਦਸੰਬਰ ੨੦੦੦ ਦਾ ਵਰਿਆਮ ਮਿਲਿਆ ਪੜ੍ਹ ਕੇ ਬੜੀ ਖੁਸ਼ੀ ਹੋਈ। ਵਰਿਆਮ ਵਿਚ ਆਏ ਲੇਖਾਂ ਕਵਿਤਾਵਾਂ ਦੀ ਜਿੰਨੀ ਪ੍ਰਸੰਸਾ ਕੀਤੀ ਜਾਵੇ ਥੋੜੀ ਹੈ ਜੋ ਇਸ ਵਾਰ ਪੰਛੀ ਝਾਤ ਦਾ ਲੇਖ ਬੜਾ ਹੀ ਪਸੰਦ ਆਇਆ ਹੈ। ਪਿਛਲੀ ਯਾਦ ਆ ਜਾਂਦੀ ਹੈ। ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਹੋਲੇ ਦੇਖਣ ਸੁਭਾਗ ਮਿਲ ਦਾ ਰਿਹਾ ਹੈ। ਹੁਣ ਸੰਗਤਾਂ ਦਾ ਅੰਤਰ ਸੀ। ਪਰ ਉਹ ਮਹਾਨ ਆਤਮਾਵਾਂ ਵਾਲੇ ਸੰਤ ਘੱਟ ਦੀ ਨਜ਼ਰੀ ਪੈਂਦੇ ਹਨ। ਸਾਦੇ ਪਹਿਰਾਵੇ ਨਿਰਤਕਾਰੀਆਂ ਕਰਦੀਆਂ ਮਸਤ ਮੰਡਲੀਆਂ ਸ੍ਰੀ ਕੇਸਰ ਕਿਲੀ ਮਹਾਂਵੇ ਵਾਲੇ, ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ, ਸੂਬਾ ਭਗਤ ਸਿੰਘ ਜੀ ਦਾਤੇ ਵਾਲੀਏ, ਸੰਤ ਅਤਰ ਸਿੰਘ ਜੀ ਹੱਲੇ ਦੇ ਦੀਵਾਨ ਦੈਵੀ ਮੂਰਤੀਆਂ ਦੀ ਮਸਤੀ ਦੇਖਾ ਹੀ ਪ੍ਰਵਾਨ ਵਾਲੀ ਸੀ।

*—ਹਰੀ ਸਿੰਘ ਭੋਗਲ*

*ਲੀਡਜ਼ ਯੂ. ਕੇ.*

Registered No. PB/1017/2000 MONTHLY WARIAM Ladowali Road, Jalandhar-144 001
Registered with the Registrar of News Papers for India No. 26453/75 Jan.- 2001



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ 56289